## ਤਵਾਰੀਖ਼

# ਪੰਜਾਬੀ ਸੂਬਾ ਮੋਰਚਾ ੧੯੫੫




ਸੰਪਾਦਕ
**ਸ੍ਰ. ਕਰਮ ਸਿੰਘ ਜ਼ਖ਼ਮੀ**

*ਸੁਧਾਈ ਤੇ ਵਾਧਾ*
**ਡਾ. ਹਰਜਿੰਦਰ ਸਿੰਘ ਦਿਲਗੀਰ**

ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ ।


ੴ ਵਾਹਿਗੁਰੂ ਜੀ ਕੀ ਫ਼ਤਹ ॥


# ਪੰਜਾਬੀ ਸੂਬੇ ਦੇ
# ਮੋਰਚੇ ਦੀ ਤਵਾਰੀਖ਼
(੧੯੫੫)




*ਸੰਪਾਦਕ*

ਸ੍ਰ: ਕਰਮ ਸਿੰਘ ਜ਼ਖ਼ਮੀ

*ਸੁਧਾਈ ਤੇ ਵਾਧਾ*

ਡਾਕਟਰ ਹਰਜਿੰਦਰ ਸਿੰਘ ਦਿਲਗੀਰ

*ਪ੍ਰਕਾਸ਼ਕ*

ਸਿੱਖ ਇਤਿਹਾਸ ਰੀਸਰਚ ਬੋਰਡ,
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ ।

# **Punjabi Sube De Morche Di Twarikh (1955)**

(History of Punjabi Suba Agitation)

*Edited By:*

S. Karam Singh Zakhmi

*Revised and Enlarged By:*

Dr. Harjinder Singh Dilgeer

***Published By :***

Sikh Ithas Research Board

S.G.P.C. Sri Amritsar.

*Printed at:*

Golden Offset Press (S.G.P.C.)

Gurdwara Ramsar Sahib, Sri Amritsar.

# ੩੦੦ ਸਾਲਾ ਖਾਲਸਾ ਦਿਨ ਤੇ ੩੦੦ ਕਿਤਾਬਾਂ

ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਖਾਲਸਾ ਪ੍ਰਗਟ ਕਰਨ ਦੇ ੩੦੦ ਸਾਲਾ ਸਮਾਗਮ ਦੇ ਸੰਬੰਧ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੩੦੦ ਕਿਤਾਬਾਂ ਰਿਲੀਜ਼ ਕਰਨ ਦਾ ਐਲਾਨ ਕੀਤਾ ਸੀ। ੧੯੫੫ ਦੇ ਪੰਜਾਬੀ ਸੂਬਾ ਮੋਰਚੇ ਦਾ ਇਤਿਹਾਸ ਉਸ ਲੜੀ ਦਾ ਇਕ ਮੋਤੀ ਹੈ। ਸ਼੍ਰੋਮਣੀ ਕਮੇਟੀ ਅਤੇ ਇਸ ਵੱਲੋਂ ਕਾਇਮ ਕੀਤੇ ਸਿੱਖ ਇਤਿਹਾਸ ਰੀਸਰਚ ਬੋਰਡ ਦਾ ਮੁੱਖ ਟੀਚਾਂ ਇਹ ਹੈ ਕਿ ਸਿੱਖ ਕੌਮ ਦੀ ਤਵਾਰੀਖ਼ ਬਾਰੇ ਖੋਜ ਕਰਵਾਈ ਜਾਏ ਤੇ ਸਿੱਖਾਂ ਨੂੰ ਤਵਾਰੀਖ ਦੀ ਵੱਧ ਤੋਂ ਵੱਧ ਜਾਣਕਾਰੀ ਦਿੱਤੀ ਜਾਏ। ੧੯੫੫ ਦੇ "ਪੰਜਾਬੀ ਸੂਬਾ ਜ਼ਿੰਦਾਬਾਦ ਮੋਰਚਾ" ਵਿੱਚ ਅਕਾਲੀ ਵਰਕਰਾਂ ਨੇ ਪੰਥ ਦੀ ਆਵਾਜ਼ 'ਤੇ, ਨਿੱਕੇ ਜਿਹੇ ਨੋਟਿਸ 'ਤੇ, ਕਮਾਲ ਦਾ ਰੋਲ ਅਦਾ ਕੀਤਾ। ਇਹ ਆਪਣੇ ਆਪ ਵਿੱਚ ਇਕ ਮਿਸਾਲ ਸੀ। ਆਪਣੀਆਂ ਖੜ੍ਹੀਆਂ ਫਸਲਾਂ, ਚਲਦੇ ਵਪਾਰ ਅਤੇ ਨੌਕਰੀਆਂ, ਕੁਰਕੀਆਂ ਆਦਿ ਦੀ ਪ੍ਰਵਾਹ ਨਾ ਕਰਦੇ ਹੋਏ ੧੨੦੦੦ ਸਿਰਲੱਥ ਅਕਾਲੀ ਜੇਲ੍ਹ ਵਾਸੀ ਬਣੇ ਤੇ ਉਹ ਵੀ ਉਦੋਂ ਜਦੋਂ ਅੱਧੀ ਕੌਮ ਅਜੇ ੧੯੪੭ ਦੇ ਘੱਲੂਘਾਰੇ ਦੇ ਜ਼ਖ਼ਮਾਂ 'ਤੇ ਮਲ੍ਹਮ ਲਾਉਣ ਦੀ ਕੋਸ਼ਿਸ਼ ਕਰ ਰਹੀ ਸੀ। ਆਫ਼ਰੀਨ ਹਨ ਪੰਥ ਦੇ ਇਹ ਸਿਰਲੱਥ ਯੋਧੇ !

ਇਹ ਆਮ ਆਖਿਆ ਜਾਂਦਾ ਹੈ ਕਿ ਸਿੱਖ ਆਪਣੀ ਤਵਾਰੀਖ਼ ਬਣਾਉਂਦੇ ਹਨ ਪਰ ਸੰਭਾਲਦੇ ਨਹੀਂ। ਪਰ ਹਥਲੀ ਕਿਤਾਬ ਇਸ ਗੱਲ ਦੀ ਮਿਸਾਲ ਹੈ ਕਿ ਸਿੱਖ ਆਪਣੀ ਤਵਾਰੀਖ਼ ਨੂੰ ਸੁਚੱਜੇ ਤਰੀਕੇ ਨਾਲ ਕਲਮਬੰਦ ਕਰਨਾ ਤੇ ਸੰਭਾਲਣਾ ਵੀ ਜਾਣਦੇ ਹਨ। ਇਹ ਕਿਤਾਬ ਸਮਰਪਿਤ ਹੈ ੧੯੫੫ ਦੇ ਅਣਥੱਕ ਅਕਾਲੀ ਵਰਕਰਾਂ ਨੂੰ ਜਿਨ੍ਹਾਂ ਨੇ ਪੰਥ ਦੀ ਜਦੋ-ਜਹਿਦ 'ਚ ਅਹਿਮ ਰੋਲ ਅਦਾ ਕੀਤਾ।

ਗੁਰੂ-ਪੰਥ ਦਾ ਦਾਸ

ਗੁਰਚਰਨ ਸਿੰਘ ਟੌਹੜਾ

(ਗੁਰਚਰਨ ਸਿੰਘ ਟੌਹੜਾ)
ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

# ਪੇਸ਼ਕਾਰੀ

੧੯੫੯ ਵਿੱਚ ਪੰਜਾਬ ਸਰਕਾਰ ਨੇ "ਪੰਜਾਬੀ ਸੂਬਾ ਜ਼ਿੰਦਾਬਾਦ" ਨਾਅਰੇ 'ਤੇ ਪਾਬੰਦੀ ਲਾ ਦਿੱਤੀ। ਇਹ ਪਾਬੰਦੀ ਸਿਰਫ਼ ਸਿਆਸੀ ਹੀ ਨਹੀਂ ਬਲਕਿ ਸਿੱਖ ਕੌਮ ਤੇ ਸਿੱਖ ਧਰਮ ਨੂੰ ਦਬਕਾਉਣ, ਕੁਚਲਣ ਅਤੇ ਠਿੱਠ ਕਰਨ ਦੀ ਸੋਚ ਨਾਲ ਲਾਈ ਗਈ ਸੀ। ਪੰਡਿਤ ਜਵਾਹਰ ਲਾਲ ਨਹਿਰੂ (ਭਾਰਤੀ ਪ੍ਰਾਈਮ ਮਨਿਸਟਰ) ਨੇ ਇਕ ਪਾਸੇ ਆਪਣੇ ਹੱਥ ਠੋਕੇ ਸ੍ਰੀ ਪ੍ਰਤਾਪ ਸਿੰਘ ਕੈਰੋਂ ਨੂੰ ਅੱਗੇ ਲਿਆਉਣ ਤੇ ਸ੍ਰੀ ਭੀਮ ਸੈਨ ਸੱਚਰ (ਚੀਫ ਮਨਿਸਟਰ ਪੰਜਾਬ) ਦੀ ਬਲੀ ਲੈਣ ਵਾਸਤੇ ਅਤੇ ਦੂਜਾ, ਸਿੱਖਾਂ ਨੂੰ ਸਬਕ ਸਿਖਾਉਣ ਵਾਸਤੇ ਪੰਜਾਬ ਸਰਕਾਰ ਰਾਹੀਂ "ਪੰਜਾਬੀ ਸੂਬਾ ਜ਼ਿੰਦਾਬਾਦ" ਆਖਣ 'ਤੇ ਪਾਬੰਦੀ ਲਾ ਦਿੱਤੀ। ਇਹ ਸਿੱਖ ਕੌਮ ਨੂੰ ਚੈਲੰਜ ਸੀ। ਇਸ ਦਾ ਮਤਲਬ ਸਾਫ਼ ਸੀ ਕਿ ਜੇ ਸਿੱਖ ਝੁਕ ਜਾਂਦੇ ਤਾਂ, ਸਦਾ ਵਾਸਤੇ ਨਹੀਂ ਤਾਂ ਕੁਝ ਸਾਲਾਂ ਵਾਸਤੇ ਦਬ ਤਾਂ ਜਾਣੇ ਸਨ ! ੧੯੪੭ ਵਿੱਚ ਲੱਖਾਂ ਸਿੱਖਾਂ ਦੇ ਕਤਲੇ–ਆਮ, ਅਰਬਾਂ ਦੀ ਜਾਇਦਾਦ ਖੁੱਸਣ, ਘਰੋਂ ਬੇਘਰ ਹੋਣ ਮਗਰੋਂ ਮਸਾਂ ਹੋਸ਼ ਵਿੱਚ ਆਈ ਕੌਮ ਵਿੱਚ ਬੇਦਿਲੀ, ਬੇਉਮੀਦੀ ਅਤੇ ਦਹਿਸ਼ਤ ਦੀ ਭਾਵਨਾ ਆ ਜਾਣੀ ਕੋਈ ਵੱਡੀ ਗੱਲ ਨਹੀਂ ਸੀ।

ਪਰ ਜਿਵੇਂ "ਸਿੱਖ ਬੋਲਾ" ਹੈ : "ਰਾਖਾ ਆਪ ਅਕਾਲ ਅਕਾਲੀਆਂ ਦਾ" ਅਕਾਲ ਪੁਰਖ ਨੇ ਨੀਲੇ ਬਾਣੇ ਵਾਲੇ ਜਰਨੈਲਾਂ ਦੀ ਅਗਵਾਈ ਵਾਲੀ ਕੌਮ ਨੂੰ ਉਹ ਹੌਸਲੇ ਦਿੱਤੇ ਕਿ ਉਹ ਬੇਦਿਲੀ ਦੇ ਆਲਮ ਵਿੱਚ ਡੁੱਬ ਜਾਣ ਦੀ ਬਜਾਇ ਜੋਸ਼, ਰੋਹ, ਹਿੰਮਤ, ਦਲੇਰੀ, ਬਹਾਦਰੀ, ਕੁਰਬਾਨੀ ਅਤੇ ਚੜ੍ਹਦੀ ਕਲਾ ਦੇ ਰੰਗ ਵਿੱਚ ਤਾਰੀ ਹੋ ਗਏ। ਸਿੱਖਾਂ ਨੇ ਇਹ ਚੜ੍ਹਦੀ ਕਲਾ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਉਨ੍ਹਾਂ ਦੇ ਦਾਦੇ ਛੇਵੇਂ ਨਾਨਕ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਲੜਾਈਆਂ ਦੀ ਤਵਾਰੀਖ਼ ਤੋਂ ਸਿੱਖੀ ਸੀ। ਸਿੱਖਾਂ ਨੇ ਅੰਮ੍ਰਿਤਸਰ ਦੀ ਲੜਾਈ (੧੫ ਅਪ੍ਰੈਲ ੧੬੩੪), ਮਹਿਰਾਜ ਦੀ ਜੰਗ (੧੬ ਦਸੰਬਰ ੧੬੩੪), ਕਰਤਾਰਪੁਰ ਦੀ ਲੜਾਈ (੨੬ ਤੋਂ ੨੮ ਅਪ੍ਰੈਲ ੧੬੩੫), ਭੰਗਾਣੀ ਦੀ ਲੜਾਈ (੧੮ ਸਤੰਬਰ ੧੬੮੮), ਅਨੰਦਪੁਰ ਸਾਹਿਬ ਦੀਆਂ ਲੜਾਈਆਂ (੧੭੦੦, ੧੭੦੨, ੧੭੦੩,੧੭੦੪,੧੭੦੫), ਸ਼ਾਹੀ ਟਿੱਬੀ, ਸਿਰਸਾ ਨਦੀ ਅਤੇ ਮਲਕਪੁਰ ਰੰਘੜਾਂ ਦੀ ਲੜਾਈ (੬ ਦਸੰਬਰ ੧੭੦੫), ਚਮਕੌਰ ਦੀ ਲੜਾਈ (੭-੮ ਦਸੰਬਰ ੧੭੦੫) ਖਿਦਰਾਣੇ ਦੀ ਢਾਬ ਦੀ ਲੜਾਈ (੨੯ ਦਸੰਬਰ ੧੭੦੫) ਵਿੱਚ ਵੱਡੀਆਂ-ਵੱਡੀਆਂ ਤਾਕਤਾਂ ਅਖਵਾਉਣ ਵਾਲੇ ਹਾਕਮਾਂ ਦੀਆਂ ਲੱਖਾਂ ਦੀਆਂ ਫੌਜਾਂ ਨਾਲ ੪੦-੪੦ ਤੋਂ ਕੁਝ ਸੈਂਕੜਿਆਂ ਤੱਕ ਦੀ ਗਿਣਤੀ ਹੋਣ ਦੇ ਬਾਵਜੂਦ ਡਟ ਕੇ ਜੂਝੇ ਸਨ। ਵੱਡੇ-ਵੱਡੇ ਹਾਕਮਾਂ ਦੀ ਧੱਕੇ-ਸ਼ਾਹੀ

ਦੇ ਖ਼ਿਲਾਫ਼ ਡੱਟਣਾ ਤਾਂ ਸਿੱਖ ਦੇ ਵਜੂਦ ਦਾ ਹਿੱਸਾ ਹੈ। ਸਿੱਖ ਨੂੰ ਤਾਂ ਇਹ ਗੁੜ੍ਹਤੀ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਸਾਹਿਬ ਦੇ ਬੋਲਾਂ ਵਿੱਚੋਂ ਮਿਲੀ ਹੈ। ਸਿੱਖ ਧੱਕਾ, ਜਬਰ, ਜ਼ੁਲਮ, ਬੇਇਨਸਾਫ਼ੀ ਦੇ ਖ਼ਿਲਾਫ਼ ਹਮੇਸ਼ਾ ਹੀ ਡਟ ਕੇ ਜੂਝਿਆ ਹੈ। ੧੯੫੫ ਦਾ ਮੋਰਚਾ ਇੱਕ ਅਜਿਹਾ ਹੀ ਮੋਰਚਾ ਸੀ ਜੋ ਬੇਵਜਹ ਸਿੱਖ ਪੰਥ ਦੇ ਗਲ ਮੜ੍ਹਿਆ ਗਿਆ ਸੀ। ਇਸ ਮੋਰਚੇ ਦੀ ਤਾਰੀਖ਼ ਵਾਰ ਤਵਾਰੀਖ਼ ਸ੍ਰ. ਕਰਮ ਸਿੰਘ ਜ਼ਖ਼ਮੀ ਨੇ ਤਿਆਰ ਕੀਤੀ ਸੀ। ਹਥਲੀ ਕਿਤਾਬ ਵਿੱਚ ਉਹ ਤਵਾਰੀਖ਼, ਸੁਧਾਈ ਸਣੇ, ਪੇਸ਼ ਕੀਤੀ ਗਈ ਹੈ। ਇਸ ਮੋਰਚੇ ਤੋਂ ਮਗਰੋਂ ੧੦ ਨਵੰਬਰ ੧੯੫੫ ਦੇ ਦਿਨ ਪੰਜਾਬ ਦਾ ਚੀਫ਼ ਮਨਿਸਟਰ ਸ੍ਰੀ ਭੀਮ ਸੈਨ ਸੱਚਰ, ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਇਆ ਅਤੇ ੪ ਜੁਲਾਈ ੧੯੫੫ ਦੇ ਦਿਨ ਦਰਬਾਰ ਸਾਹਿਬ ਵਿੱਚ ਪੁਲੀਸ ਭੇਜਣ ਦੀ ਹਰਕਤ ਦੀ ਮੁਆਫ਼ੀ ਮੰਗੀ। ਇਸ ਮੁਆਫ਼ੀ ਨਾਲ ਸ੍ਰੀ ਭੀਮ ਸੈਨ ਸੱਚਰ ਨੂੰ ਚੀਫ਼ ਮਨਿਸਟਰੀ ਤੋਂ ਹੱਥ ਧੋਣੇ ਪਏ। ਇਸ ਬਦਲੇ ੨੩ ਜਨਵਰੀ ੧੯੫੬ ਦੇ ਦਿਨ ਸ੍ਰੀ ਪ੍ਰਤਾਪ ਸਿੰਘ ਕੈਰੋਂ ਨੂੰ ਚੀਫ਼ ਮਨਿਸਟਰ ਬਣਾ ਦਿੱਤਾ ਗਿਆ। ਇਹ ਸਾਰੀ ਖੇਡ ਪੰਡਿਤ ਨਹਿਰੂ ਤੇ ਸ੍ਰੀ ਕੈਰੋਂ ਦੀ ਸੀ ਜਿਸ ਵਿੱਚ ਸ੍ਰੀ ਭੀਮ ਸੈਨ ਸੱਚਰ ਨੂੰ ਵਰਤਿਆ ਗਿਆ ਅਤੇ ਇਸ ਮੌਕੇ 'ਤੇ ਇਕ ਫ਼ਿਰਕਾਪ੍ਰਸਤ ਪੁਲਸ ਅਫਸਰ ਅਸ਼ਵਨੀ ਕੁਮਾਰ ਦੀ ਅਗਵਾਈ ਵਿੱਚ ਪੁਲੀਸ ਨੇ ਦਰਬਾਰ ਸਾਹਿਬ 'ਤੇ ਹਮਲਾ ਕੀਤਾ। ਇਹ ਹਮਲਾ ਜੂਨ ੧੯੮੪ ਵਿੱਚ ਦਰਬਾਰ ਸਾਹਿਬ 'ਤੇ ਕੀਤੇ ਫ਼ੌਜੀ ਹਮਲੇ ਦਾ ਫ਼ੀਲਰ ਸੀ ਜਾਂ ਉਸ ਦੀ ਰੀਹਰਸਲ ਸੀ। ੪ ਜੁਲਾਈ ੧੯੫੫ ਦੇ ਦਿਨ ਭਾਵੇਂ ਵਧੇਰੇ ਐਕਸ਼ਨ ਪੁਲੀਸ ਨੇ ਕੀਤਾ ਸੀ ਪਰ ਉਸ ਦਿਨ ਦਰਬਾਰ ਸਾਹਿਬ ਦੀ ਸਰਾਂ ਦੇ ਬਾਹਰ ਫ਼ੌਜ ਦੀ ਇਕ ਟੁਕੜੀ ਨੇ ਵੀ ਫ਼ਲੈਗ ਮਾਰਚ ਕੀਤਾ ਸੀ। ਭਾਵੇਂ ਫ਼ੌਜ ਦਾ ਹਮਲਾ ੨੯ ਸਾਲ ਮਗਰੋਂ ਹੋਇਆ ਪਰ ਇਸ ਦੀਆਂ ਨੀਹਾਂ ਉਦੋਂ ਹੀ ਰੱਖੀਆਂ ਗਈਆਂ ਸਨ।

੧੯੫੫ ਦੇ ਮੋਰਚੇ ਵਿੱਚ ਸਿੱਖਾਂ ਨੇ ਸਰਕਾਰੀ ਜਬਰ, ਦਹਿਸ਼ਤ, ਧੱਕੇਸ਼ਾਹੀ ਦੀ ਪ੍ਰਵਾਹ ਨਾ ਕਰਦਿਆਂ ਹੋਇਆ ਵੱਧ-ਚੜ੍ਹ ਕੇ ਹਿੱਸਾ ਪਾਇਆ। ਭਾਵੇਂ ਇਸ ਮੋਰਚੇ ਵਿੱਚ ੧੨੦੦੦ ਸਿੰਘਾਂ ਦੀਆਂ ਗ੍ਰਿਫ਼ਤਾਰੀਆਂ ਹੋਈਆਂ ਪਰ ਤਵਾਰੀਖ਼ੀ ਗੱਲ ਇਹ ਹੈ ਕਿ ਉਸ ਵਕਤ ਸ਼੍ਰੋਮਣੀ ਕਮੇਟੀ ਦੇ ੧੧੨ ਅਕਾਲੀ ਮੈਂਬਰਾਂ ਵਿੱਚੋਂ ੧੧੧ ਜੇਲ੍ਹ ਵਿੱਚ ਸਨ। ਇਸ ਤੋਂ ਇਲਾਵਾ ਸਾਰੇ ਅਕਾਲੀ ਐਮ. ਪੀਜ਼., ਐਮ. ਐਲ. ਏਜ਼., ਐਮ. ਐਲ. ਸੀਜ਼. ਤੋਂ ਇਲਾਵਾ ਤਕਰੀਬਨ ਹਰ ਸਰਕਰਦਾ ਅਕਾਲੀ ਆਗੂ ਤੇ ਵਰਕਰ ਜੇਲ੍ਹ ਵਿੱਚ ਸੀ। ਸਿੱਖ ਕੌਮ ਦੇ ਸਾਰੇ ਲੀਡਰ ਤੇ ਵਰਕਰ ਜੇਲ੍ਹ ਵਿੱਚ ਹੋਣ ਦੇ ਬਾਵਜੂਦ ਇਹ ਮੋਰਚਾ ਸ਼ਾਨ ਨਾਲ ਚਲਦਾ ਰਿਹਾ। ਇਸ ਮੋਰਚੇ ਨੇ ੧੯੬੦ ਦੇ ਪੰਜਾਬੀ ਸੂਬਾ ਮੋਰਚੇ ਦੀਆਂ ਨੀਹਾਂ ਬੰਨ੍ਹੀਆਂ।

ਅਕਾਲੀ ਦਲ ਨੇ ਭਾਰਤ ਦੀ ਵੰਡ (੧੯੪੭) ਤੋਂ ਮਗਰੋਂ ਪਹਿਲਾ ਵੱਡਾ ਮੋਰਚਾ ਇਹੀ ਲਾਇਆ ਸੀ ਹਾਲਾਂ ਕਿ ੨੬ ਨਵੰਬਰ ੧੯੪੯ ਦੇ ਦਿਨ ਆਈਨ ਨੂੰ ਰੱਦ

ਕਰਨਾ, ਐਨ. ਸੀ. ਸੀ. ਵਿੱਚ ਸਿੱਖ ਕੁੜੀਆਂ ਲਈ ਟੋਪੀ ਲਾਜ਼ਮੀ ਕਰਨ ਦੇ ਖ਼ਿਲਾਫ਼ ਮੋਰਚਾ, ਅਖੌਤੀ-ਪੱਛੜੇ ਦਰਜੇ ਦੇ ਸਿੱਖਾਂ ਨੂੰ ਹਿੰਦੂ-ਅਛੂਤਾਂ ਦੇ ਹੱਕ ਦਿਵਾਉਣੇ, ਗੁਰਦੁਆਰਿਆਂ 'ਚ ਦਖ਼ਲ ਦੇ ਖ਼ਿਲਾਫ਼ ਜਦੋ-ਜਹਿਦ ਸਿੱਖ-ਪੰਥ ਪਹਿਲੋਂ ਚਲਾ ਚੁੱਕਾ ਸੀ;-ਪਰ ਉਨ੍ਹਾਂ ਦੌਰਾਨ ਜੇਲ੍ਹਾਂ ਜਾਣ ਦਾ ਮੋਰਚਾ ਨਹੀਂ ਲੱਗਾ ਸੀ। ਇੰਵ ੧੯੫੫ ਦਾ ਮੋਰਚਾ ਗ੍ਰਿਫ਼ਤਾਰੀਆਂ ਦੇਣ ਦਾ ਪਹਿਲਾ ਮੌਕਾ ਸੀ ਤੇ ਇਸ ਮਗਰੋਂ ਤਾਂ ਸਿੱਖ-ਪੰਥ ਨੇ ੧੯੬੦, ੧੯੬੧,੧੯੬੬,੧੯੬੯,੧੯੭੩,੧੯੭੫-੭੭,੧੯੮੦ ਤੋਂ ੧੯੮੪ ਅਤੇ ਫੇਰ ਮਗਰੋਂ ਵੀ ਸੈਂਕੜਿਆਂ, ਹਜ਼ਾਰਾਂ ਤੇ ਲੱਖਾਂ ਦੀ ਗਿਣਤੀ 'ਚ ਗ੍ਰਿਫ਼ਤਾਰੀਆਂ ਦੇ ਕੇ ਵਕਤੀ ਹਕੂਮਤਾਂ ਦੇ ਹੱਥ ਖੜ੍ਹੇ ਕਰਵਾ ਦਿੱਤੇ। ਦੁਨੀਆਂ ਭਰ ਦੀ ਤਵਾਰੀਖ਼ 'ਚ ਏਨੀਆਂ ਗ੍ਰਿਫ਼ਤਾਰੀਆਂ ਅੱਜ ਤੱਕ ਕਿਸੇ ਕੌਮ ਨੇ ਨਹੀਂ ਦਿੱਤੀਆਂ। ਸਿੱਖਾਂ ਦੀ ਹਰ ਜਦੋ-ਜਹਿਦ ਆਪਣੀ ਮਿਸਾਲ ਆਪ ਹੀ ਹੈ।

ਇਕ ਹੋਰ ਕਾਬਲੇ ਗ਼ੌਰ ਗੱਲ ਇਹ ਹੈ ਕਿ ੧੯੫੫ ਦੇ ਇਸ ਪਹਿਲੇ 'ਵੱਡੇ' ਮੋਰਚੇ ਦੌਰਾਨ ਜੇਲ੍ਹਾਂ ਨੂੰ ਜਾਣ ਵਾਲਿਆਂ ਵਿੱਚੋਂ ਬਹੁਤ ਸਾਰੇ ਅਕਾਲੀ ਆਗੂ ਮਗਰੋਂ ਕਾਂਗਰਸ ਵਿੱਚ ਚਲੇ ਗਏ ਅਤੇ ਵਜ਼ੀਰੀਆਂ ਅਤੇ ਅਹੁਦਿਆਂ ਦੀ ਲਾਲਸਾ ਵਿੱਚ ਪੰਥ ਨੂੰ ਪਿੱਠ ਦਿਖਾ ਗਏ। ਇਨ੍ਹਾਂ ਵਿੱਚੋਂ ਮੁੱਖ ਸਨ : ਗਿਆਨੀ ਕਰਤਾਰ ਸਿੰਘ, ਹੁਕਮ ਸਿੰਘ, ਗਿਆਨ ਸਿੰਘ ਰਾੜੇਵਾਲਾ, ਗੋਪਾਲ ਸਿੰਘ ਖਾਲਸਾ, ਉਮਰਾਓ ਸਿੰਘ ਜਲੰਧਰ ਤੇ ਹੋਰ ਕਈ ਪਰ ਇਸ ਦੇ ਬਾਵਜੂਦ ਹਰ ਅਗਲੇ ਮੋਰਚੇ ਵਿੱਚ ਪੰਥ ਨੇ ਪਹਿਲੋਂ ਤੋਂ ਵੱਧ ਤਾਕਤ ਤੇ ਹਿੰਮਤ ਦਾ ਇਜ਼ਹਾਰ ਕੀਤਾ।

੧੯੫੫ ਦੇ ਮੋਰਚੇ ਵਿੱਚ ਇਕ ਹੋਰ ਅਹਿਮ ਗੱਲ ਸੀ ਨਹਿਰੂ, ਕੈਰੋਂ ਤੇ ਊਧਮ ਸਿੰਘ ਨਾਗੋਕੇ ਵੱਲੋਂ ਪੰਥ ਦੇ ਖ਼ਿਲਾਫ਼ ਜਥੇਦਾਰ ਦਰਸ਼ਨ ਸਿੰਘ ਫੇਰੂਮਾਨ ਕੋਲੋਂ ਜਵਾਬੀ ਮੋਰਚਾ ਲੁਆਉਣ ਦੀ ਸਾਜਿਸ਼। ਅਕਾਲ ਪੁਰਖ ਦੇ ਹੁਕਮ ਨਾਲ ਇਹ ਸਾਜਿਸ਼ ਵੀ ਫੇਲ੍ਹ ਹੋਈ ਤੇ ਪੰਥ ਦੀ ਜਦੋ-ਜਹਿਦ ਪੁਰ-ਅਮਨ ਚਲਦੀ ਰਹੀ।

੧੯੫੫ ਦਾ ਮੋਰਚਾ ਪੰਥ ਦੇ ਸਿਰੜ, ਹਿੰਮਤ, ਕੁਰਬਾਨੀਆਂ ਅਤੇ ਬਿਰਦ ਦਾ ਮੋਰਚਾ ਸੀ। ਦੂਜੇ ਪਾਸੇ ਪੰਥ ਦੇ ਖ਼ਿਲਾਫ਼ ਸਾਜਿਸ਼ਾਂ, ਪੰਥ ਨੂੰ ਡਰਾਉਣ, ਦਹਿਸ਼ਤ ਪਾਉਣ, ਢਾਹੁਣ, ਖੇਰੂੰ-ਖੇਰੂੰ ਕਰਨ, ਜ਼ਲੀਲ ਕਰਨ, ਬੇਦਿਲ ਕਰਨ ਦੀ ਸਾਜਿਸ਼ ਵਾਲੇ ਦੁਸ਼ਮਣ ਸਨ ਪਰ ਪੰਥ ਨੇ ਇਸ ਵਿੱਚੋਂ ਆਲੀਸ਼ਾਨ ਕਾਮਯਾਬੀ ਹਾਸਿਲ ਕੀਤੀ ਤੇ ਕੌਮ ਦੇ ਹੌਂਸਲੇ ਬੁਲੰਦ ਹੋਏ। ਸਿੱਖਾਂ ਨੇ ਸਾਬਿਤ ਕਰ ਕੇ ਵਿਖਾ ਦਿੱਤਾ :

*ਪੰਥ ਤੇਰੇ ਦੀਆਂ ਗੂੰਜਾਂ,*
*ਦਿਨੋ ਦਿਨ ਪੈਣਗੀਆਂ !*

ਹਰਜਿੰਦਰ ਸਿੰਘ ਦਿਲਗੀਰ (ਡਾ:)

੬-੯-੯੮

# ਇਸ ਨੂੰ ਪੜ੍ਹ ਕੇ ਅੱਗੇ ਚਲੋ !

ਸ਼੍ਰੋਮਣੀ ਅਕਾਲੀ ਦਲ ਦਾ ਮੋਰਚਾ ਕੀ ਸੀ, ਸਾਰੀ ਸਿੱਖ ਕੌਮ ਦੀ ਅਣਖ ਜੋਸ਼ ਬਣ ਕੇ ਹੜ੍ਹ ਵਾਂਗ ਅੱਗੇ ਵਧ ਤੁਰੀ ਸੀ। ਇਸ ਤੋਂ ਮਲੂਮ ਹੁੰਦਾ ਸੀ ਕਿ ਅੱਠਾਂ ਸਾਲਾਂ ਤੋਂ ਅੰਦਰ ਹੀ ਅੰਦਰ ਬਣਦਾ ਚਲਿਆ ਆ ਰਿਹਾ ਲਾਵਾ ਆਤਸ਼ਫਿਸ਼ਾਂ ਦੇ ਇਕਦਮ ਫਟ ਜਾਣ ਨਾਲ ਵਹਿ ਤੁਰਿਆ ਸੀ। ਮੋਰਚੇ ਦੇ ਜਰਨੈਲ ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਦਾ ਗ੍ਰਿਫ਼ਤਾਰ ਹੋ ਕੇ ਪੁਲੀਸ ਦੀ ਜੀਪ ਵਿੱਚ ਬੈਠਣਾ ਹੀ ਸੀ ਕਿ ਉਹਨਾਂ ਦੇ ਪਿੱਛੇ ਸਾਰੀ ਸਿੱਖ ਕੌਮ ਨੇ ਜੇਲ੍ਹਾਂ ਵੱਲ ਮਾਰਚ ਸ਼ੁਰੂ ਕਰ ਦਿੱਤਾ। ਸਧਾਰਨ ਮਜ਼ਦੂਰ ਤੋਂ ਲੈ ਕੇ ਕਾਰਖਾਨੇਦਾਰ ਤੱਕ, ਵਿਦਿਆਰਥੀ ਤੋਂ ਲੈ ਕੇ ਪ੍ਰਿੰਸੀਪਲ ਤੱਕ, ਮੁਜ਼ਾਰੇ ਤੋਂ ਲੈ ਕੇ ਜਾਗ਼ੀਰਦਾਰਾਂ ਤੇ ਰਈਸਾਂ ਤੱਕ, ਕਾਨੂੰਨ ਦੇ ਵਿਦਿਆਰਥੀਆਂ ਤੋਂ ਲੈ ਕੇ ਬੈਰਿਸਟਰਾਂ, ਸਾਬਕ ਜੱਜਾਂ ਤੱਕ ਅਤੇ ਅਸੈਂਬਲੀ ਤੇ ਪਾਰਲੀਮੈਂਟ ਦੇ ਮੈਂਬਰਾਂ ਤੱਕ ਸਾਰੇ ਸਿੱਖਾਂ ਨੇ ਜੇਲ੍ਹਾਂ ਵੱਲ ਮੂੰਹ ਕਰ ਲਿਆ। ਪੰਜਾਬ ਅਸੈਂਬਲੀ ਦੇ ਸਾਰੇ ਦੇ ਸਾਰੇ ੧੫ ਪੰਥਕ ਮੈਂਬਰਾਂ, ਪੈਪਸੂ ਅਸੈਂਬਲੀ ਦੇ ੮, ਪਾਰਲੀਮੈਂਟ ਦੇ ਦੋ ਅਤੇ ਪੰਜਾਬ ਕੌਂਸਲ ਦੇ ਤਿੰਨ ਮੈਂਬਰ ਮੋਰਚੇ ਵਿੱਚ ਆਏ ਤੇ ਜੇਲ੍ਹ ਚਲੇ ਗਏ। ਸਿੱਖਾਂ ਦੀ ਹਰ ਬਾਲਗ ਦੀ ਵੋਟ ਨਾਲ ਚੁਣੀ ਹੋਈ ਸ਼੍ਰੋ: ਗੁ: ਪ੍ਰ: ਕਮੇਟੀ ਦੇ ੧੧੧ ਮੈਂਬਰ ਅਤੇ ਉਸ ਦੇ ਚਾਰ ਸਕੱਤਰ, ਸ੍ਰੀ ਦਰਬਾਰ ਸਾਹਿਬ ਦੇ ਹੈੱਡ-ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਵੀ ਬਾਹਰ ਨਹੀਂ ਰਹੇ। ਗੁਰਦੁਆਰਾ ਜੁਡੀਸ਼ਲ ਕਮਿਸ਼ਨ ਦੇ ਸਾਬਕ ਜੱਜ ਸ੍ਰ: ਬਹਾਦਰ ਬੂਟਾ ਸਿੰਘ ਭੀ ਵੱਡੇ ਘਰ ਜਾ ਬੈਠੇ। ਪਛੜੀਆਂ ਸ਼੍ਰੇਣੀਆਂ ਦੇ ਸਾਰੇ ਵਰਕਰ ਤੇ ਲੀਡਰ ਭੀ ਬਹੁਤ ਭਾਰੀ ਗਿਣਤੀ ਵਿੱਚ ਜੇਲ੍ਹ ਗਏ। ਵੀਰਾਂ ਨੂੰ ਵੇਖ ਕੇ ਭੈਣਾਂ ਭੀ ਮੋਰਚੇ ਵਿੱਚ ਅੱਗੇ ਵਧੀਆਂ ਅਤੇ ੪੧੭ ਦੀ ਗਿਣਤੀ ਵਿੱਚ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਲਾਉਂਦੀਆਂ ਜੇਲ੍ਹ ਚਲੀਆਂ ਗਈਆਂ। ੬੪ ਦਿਨਾਂ ਦੇ ਸੰਖੇਪ ਜਿਹੇ ਸਮੇਂ ਵਿੱਚ ੧੨ ਹਜ਼ਾਰ ਤੋਂ ਵੱਧ ਇਸਤ੍ਰੀ ਪੁਰਸ਼ ਗ੍ਰਿਫ਼ਤਾਰ ਹੋਏ ਅਤੇ ਹਜ਼ਾਰਾਂ ਦੀ ਕਤਾਰ ਵਾਰੀ ਲੈਣ

ਲਈ ਪਿੱਛੇ ਲੱਗੀ ਹੋਈ ਸੀ। ਜ਼ਿਲ੍ਹਾ ਤੇ ਸ਼ਹਿਰ ਅੰਮ੍ਰਿਤਸਰ ਅੱਵਲ ਰਿਹਾ। ਉਸ ਦੇ ੪੯੦੨, ਪੈਪਸੂ ਦੇ ੩੧੨੭ ਪੰਜਾਬੋਂ ਬਾਹਰ ਦੇ ੬੪੮ ਤੇ ਬਾਕੀ ਹੋਰ ਜ਼ਿਲ੍ਹਿਆਂ ਦੇ ਵੀਰ ਤੇ ਬੀਬੀਆਂ ਜੇਲ੍ਹ ਚਲੀਆਂ ਗਈਆਂ ।

ਕੁਰਬਾਨੀ ਕਰਨ ਵਾਲੇ ਹਰ ਵੀਰ ਤੇ ਭੈਣ ਦਾ ਸਤਿਕਾਰ ਅਸਾਡੇ ਹਿਰਦੇ ਵਿੱਚ ਹੈ। ਅਸਾਡੀ ਰੀਝ ਇਹ ਸੀ ਕਿ ਹਰ ਜੇਲ੍ਹ ਗਏ ਵੀਰ ਤੇ ਭੈਣ ਦਾ ਜ਼ਿਕਰ ਸਮੇਤ ਉਸ ਦੀ ਤਸਵੀਰ ਦੇ ਇਸ ਇਤਿਹਾਸ ਵਿੱਚ ਆਉਂਦਾ; ਪ੍ਰੰਤੂ ਇਤਨਾ ਵੱਡਾ ਕੰਮ ਸਾਡੇ ਵਸੋਂ ਬਾਹਰ ਦਾ ਰੋਗ ਸੀ–ਇਸ ਲਈ ਚੋਖਾ ਸਮਾਂ ਅਤੇ ਅਥਾਹ ਮਾਇਆ ਚਾਹੀਦੀ ਹੈ। ਸਤਿਆਗ੍ਰਹੀਆਂ ਦੇ ਨਾਮ ਤੇ ਪਤੇ ਦੇਣ ਲਈ ਹੀ ਇਸ ਪੁਸਤਕ ਦੇ ਪੰਨਿਆਂ ਤੋਂ ਕਈ ਗੁਣਾ ਵਧੇਰੇ ਪੰਨਿਆਂ ਦੀ ਲੋੜ ਹੈ। ਅਸਾਂ ਤਾਂ ਇਨ੍ਹਾਂ ਪੰਨਿਆਂ ਵਿੱਚ ਮੋਰਚਾ ਲੱਗਣ ਦੇ ਕਾਰਨ ਅਤੇ ਇਸ ਦੇ ੬੪ ਰੋਜ਼ਾ ਇਤਿਹਾਸ ਦੀਆਂ ਵੱਡੀਆਂ-ਵੱਡੀਆਂ ਘਟਨਾਵਾਂ ਅਤੇ ਘਟਨਾਵਾਂ ਨਾਲ ਸਬੰਧ ਰੱਖਣ ਵਾਲੀਆਂ ਸ਼ਖ਼ਸੀਅਤਾਂ ਦੀਆਂ ਤਸਵੀਰਾਂ, ਜੋ ਅਸਾਂ ਨੂੰ ਮਿਲ ਸਕੀਆਂ ਹਨ, ਦੇ ਦਿੱਤੀਆਂ ਹਨ। ਆਸ ਹੈ ਕਿ ਪਾਠਕ ਇਤਿਹਾਸਕ ਦ੍ਰਿਸ਼ਟੀਕੋਨ ਨਾਲ ਇਸ ਨੂੰ ਪਸੰਦ ਕਰਨਗੇ ਅਤੇ ਜੋ ਤਰੁੱਟੀ ਉਹਨਾਂ ਨੂੰ ਨਜ਼ਰ ਆਵੇਗੀ, ਉਸ ਤੋਂ ਅਸਾਂ ਨੂੰ ਜਾਣੂ ਕਰਾ ਦੇਣਗੇ, ਤਾਂ ਜੋ ਨਵੀਂ ਐਡੀਸ਼ਨ ਵਿੱਚ ਉਸ ਨੂੰ ਦੂਰ ਕੀਤਾ ਜਾਵੇ।

ਅੰਮ੍ਰਿਤਸਰ — ਕਰਮ ਸਿੰਘ ਜ਼ਖ਼ਮੀ

੨੪-੮-੫੫ — ਐਡੀਟਰ ਇੰਚਾਰਜ ਰੋ: ਅਕਾਲੀ

# ਇਤਿਹਾਸ ਵਿੱਚ ਪਹਿਲੀ ਵਾਰ

ਭਾਰਤ ਦੇ ਇਤਿਹਾਸ ਵਿੱਚ ਪਹਿਲੀ ਵਾਰ ੩੧ ਦਸੰਬਰ ੧੯੫੪ ਨੂੰ ਉਹ ਘਟਨਾ ਘਟੀ ਕਿ ਜਿਸ ਨੂੰ ਇਸ ਤੋਂ ਪਹਿਲਾਂ ਅਸੰਭਵ ਸਮਝਿਆ ਜਾਂਦਾ ਸੀ। ਗੁਰੂ ਸਾਹਿਬਾਨ ਦਾ ਸਤਿਕਾਰ ਹਿੰਦੂ ਵੀਰ ਸਿੱਖਾਂ ਨਾਲੋਂ ਘੱਟ ਨਹੀਂ ਕਰਦੇ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੇਕਰ ਸਿੱਖ-ਪੰਥ ਦੀ ਸਥਾਪਨਾ ਕੀਤੀ ਤਾਂ ਉਸ ਦੀ ਤਹਿ ਵਿੱਚ ਹਰ ਧਰਮ ਨੂੰ ਬਚਾਉਣ ਅਤੇ ਦੇਸ਼ ਨੂੰ ਆਜ਼ਾਦ ਕਰਾਉਣ ਦਾ ਜ਼ਬਰਦਸਤ ਜਜ਼ਬਾ ਕੰਮ ਕਰ ਰਿਹਾ ਸੀ। ਕੌਣ ਭੁਲਾ ਸਕਦਾ ਹੈ ਕਿ ਇਸ ਪਾਕ ਤੇ ਪਵਿੱਤਰ ਉਦੇਸ਼ ਲਈ ਉਹਨਾਂ ਨੇ ਮਾਤਾ-ਪਿਤਾ, ਚਾਰੇ ਲਾਲ, ਘਰ-ਬਾਹਰ ਅਤੇ ਅੰਤ ਵਿੱਚ ਆਪਣਾ ਆਪ ਭੀ ਕੁਰਬਾਨ ਕਰ ਦਿੱਤਾ। ਉਸ ਦਸਮੇਸ਼ ਪਿਤਾ ਦੇ ਜਨਮ ਦਿਨ ਦੇ ਜਲੂਸ ਪੁਰ ਕੋਈ ਆਪਣੇ ਆਪ ਨੂੰ ਹਿੰਦੂ ਕਹਿਣ ਵਾਲਾ ਹਮਲਾ ਕਰੇ, ਇਸ ਨਾਲੋਂ ਹੈਰਾਨਗੀ ਅਤੇ ਦੁੱਖ ਦੀ ਗੱਲ ਹੋਰ ਕੋਈ ਨਹੀਂ ਹੋ ਸਕਦੀ। ਅਣਹੋਣੀ ਦੇ ਹੋਣ ਵਾਲੀ ਹੀ ਗੱਲ ਹੈ ਇਹ; ਪ੍ਰੰਤੂ ੩੧ ਦਸੰਬਰ ੧੯੫੪ ਨੂੰ ਇਹ ਲੁਧਿਆਣੇ ਵਿੱਚ ਹੋ ਕੇ ਰਹੀ। ਉਥੋਂ ਦਾ ਇਕ ਆਰੀਆ ਸਮਾਜੀ ਡਾਕਟਰ ਕਾਲੀ ਚਰਨ ਇਸ ਜਲੂਸ ਤੋਂ ਕਈ ਦਿਨ ਪਹਿਲਾਂ ਇਹ ਪ੍ਰਾਪੇਗੰਡਾ ਕਰਦਾ ਰਿਹਾ ਕਿ ਇਸ ਜਲੂਸ ਵਿੱਚ ਆਹ ਨਾਅਰਾ ਨਹੀਂ ਲੱਗਣ ਦਿੱਤਾ ਜਾਵੇਗਾ ਤੇ ਔਹ ਨਹੀਂ ਲੱਗਣ ਦਿੱਤਾ ਜਾਵੇਗਾ ਅਤੇ ਆਖਰਕਾਰ ਉਸ ਨੇ ਉਸ ਵੇਲੇ ਜਲੂਸ ਪੁਰ ਹਮਲਾ ਕਰਕੇ ਆਪਣੇ ਇਸ ਧਮਕੀ ਭਰੇ ਪ੍ਰਾਪੇਗੰਡੇ ਨੂੰ ਅਮਲੀ ਰੂਪ ਦੇ ਕੇ ਵਿਖਾ ਦਿੱਤਾ ਕਿ ਜਦ ਜਲੂਸ ਆਪਣੀ ਧਾਰਮਕ ਰੰਗਣ ਵਿੱਚ ਰੰਗਿਆ ਹੋਇਆ ਸ਼ਹਿਰ ਦੀ ਘੁੱਗ ਵਸੋਂ ਵਿੱਚ ਦੀ ਅੱਗੇ ਵੱਧ ਰਿਹਾ ਸੀ। ਕੋਠਿਆਂ ਤੋਂ ਇੱਟਾਂ-ਵੱਟੇ ਮਾਰੇ ਗਏ ਅਤੇ ਦਿਲ-ਦੁਖਾਊ ਨਾਹਰੇ ਲਾਏ ਗਏ। ਸਿੱਖਾਂ ਦੇ ਧਾਰਮਕ ਜਜ਼ਬਾਤ ਨੂੰ ਭੜਕਾਉਣ ਦੀ ਇਹ ਅੱਤ ਕਰ ਦਿੱਤੀ ਗਈ, ਪ੍ਰੰਤੂ ਉਹਨਾਂ ਬੜੀ ਸਹਿਨਸ਼ੀਲਤਾ ਤੇ ਸਿਦਕ ਨਾਲ ਇਸ ਨੂੰ ਸਹਾਰਿਆ, ਜਿਸ ਦਾ ਨਤੀਜਾ ਫਸਾਦ ਹੋਣ ਤੋਂ ਬਚ ਗਿਆ।

ਇਸ ਜਲੂਸ ਪਰ ਹਮਲੇ ਦੇ ਨਾਲ ਹੀ ਪ੍ਰਾਪੇਗੰਡੇ ਦੇ ਜ਼ੋਰ ਨਾਲ, ਮਜ਼ਲੂਮ

ਸਿੱਖਾਂ ਨੂੰ, ਜ਼ਾਲਮ ਸਾਬਤ ਕਰਨ ਲਈ ਹੱਲਾ ਬੋਲ ਦਿੱਤਾ ਗਿਆ। "ਖੰਡਾ ਖੜਕੂ, ਨਹਿਰੂ ਭੱਜੂ" ਅਤੇ "ਧੋਤੀ ਟੋਪੀ ਜਮਨਾ ਪਾਰ" ਆਦਿ ਦੇ ਉਹ ਨਾਅਰੇ ਸ਼ਾਮਲ ਸਿੱਖਾਂ ਦੇ ਮੂੰਹ ਵਿੱਚ ਪਾਉਣ ਦਾ ਯਤਨ ਕੀਤਾ ਗਿਆ ਕਿ ਜੋ ਉਹਨਾਂ ਨੇ ਕਦੇ ਨਹੀਂ ਸਨ ਲਾਏ। ਇਸ ਦੇ ਨਾਲ ਹੀ ਉਹਨਾਂ ਪੁਰ ਦੁਕਾਨਾਂ ਲੁੱਟਣ ਤੇ ਮਾਰ-ਧਾੜ ਕਰਨ ਦਾ ਬੇ-ਬੁਨਿਆਦ ਇਲਜ਼ਾਮ ਲਾ ਕੇਪ੍ਰੈਸ ਦੀਆਂ ਤੋਪਾਂ ਰਾਹੀਂ ਪੂਰੇ ਜ਼ੋਰ ਨਾਲ ਉਛਾਲਿਆ ਗਿਆ। ਝੂਠ ਨੂੰ ਸੱਚ ਬਨਾਉਣ ਲਈ, ਗੋਬਲਜ਼ ਦੇ ਇਤਿਹਾਸ ਨੂੰ ਦੁਹਰਾਉਣ ਲਈ ਝੂਠ ਬੋਲਣ ਦੇ ਸਾਰੇ ਰੀਕਾਰਡ ਮਾਤ ਪਾ ਦਿੱਤੇ ਗਏ, ਪ੍ਰੰਤੂ ਆਖਰ ਪੜਤਾਲ ਨਾਲ ਸਚਾਈ ਉਜਾਗਰ ਹੋ ਗਈ ਅਤੇ ਪੰਜਾਬ ਦੀ ਸੱਚਰ ਸਰਕਾਰ ਨੂੰ ਭੀ ਇਹ ਗੱਲ ਮੰਨਣੀ ਪਈ ਕਿ ਲੁਧਿਆਣੇ ਵਿੱਚ ਜਲੂਸ ਪੁਰ ਹਮਲਾ ਕਰਨ ਵਾਲਿਆਂ ਨੇ ਬਹੁਤ ਵੱਡੀ ਵਧੀਕੀ ਕੀਤੀ ਹੈ।

ਹੁਣ ਤੁਸੀਂ ਪੁੱਛੋਗੇ ਕਿ ਇਹ ਹਮਲਾ ਕਿਉਂ ਹੋਇਆ ? ਇਸ ਦਾ ਉਤਰ ਲੈਣ ਲਈ ਦੇਸ਼ ਦੇ ਬਟਵਾਰੇ ਤੋਂ ਲੈ ਕੇ ਅੱਜ ਤਕ ਦੇ ਇਤਹਾਸ ਪਰ ਸਰਸਰੀ ਨਿਗਾਹ ਮਾਰਨੀ ਪਏਗੀ। ਦੇਸ਼ ਦੀ ਅਜ਼ਾਦੀ ਤੋਂ ਪਹਿਲਾਂ ਕਾਂਗਰਸੀ ਲੀਡਰ ਸਿੱਖ ਕੌਮ ਅਤੇ ਇਸ ਦੀ ਜਥੇਬੰਦੀ ਸ਼੍ਰੋ: ਅ: ਦਲ ਦੀ ਦੇਸ਼ ਭਗਤੀ ਦੀ ਬਹੁਤ ਪ੍ਰਸੰਸਾ ਕਰਦੇ ਰਹੇ ਸਨ ਅਤੇ ਨਾਲ ਹੀ ਰਿਆਇਤਾਂ ਦੇ ਆਜ਼ਾਦ ਭਾਰਤ ਵਿੱਚ ਸਿੱਖਾਂ ਨਾਲ ਬੜੇ ਲੰਮੇ-ਚੌੜੇ ਇਕਰਾਰ ਭੀ ਕਰਦੇ ਰਹੇ ਸਨ, ਪ੍ਰੰਤੂ ਹਕੂਮਤ ਦੀ ਵਾਗ-ਡੋਰ ਹੱਥ ਵਿੱਚ ਆਉਣ ਪੁਰ ਚੰਗੇ-ਚੰਗੇ ਕਾਂਗਰਸੀ ਲੀਡਰਾਂ ਪੁਰ ਭੀ ਫਿਰਕਾਪ੍ਰਸਤੀ ਦਾ ਕੁਝ ਇਸ ਤਰ੍ਹਾਂ ਦਾ ਛਾਇਆ ਪਿਆ ਕਿ ਇਨਸਾਫ਼ ਕਰਨਾ ਤਾਂ ਇਕ ਪਾਸੇ ਰਿਹਾ, ਉਹਨਾਂ ਨੇ ਸਿੱਖਾਂ ਨੂੰ ਦਿਲ ਦੀ ਭੜਾਸ ਕੱਢਣ ਦੀ ਆਗਿਆ ਦੇਣ ਤੋਂ ਭੀ ਇਨਕਾਰ ਕਰ ਦਿੱਤਾ। ਹੁਣ ਸਿੱਖ ਸੋਚਣ ਲੱਗੇ ਕਿ ਉਹ ਆਪਣੇ ਆਜ਼ਾਦ ਦੇਸ਼ ਵਿੱਚ ਕਿਸ ਤਰ੍ਹਾਂ ਸੁਖ ਤੇ ਆਜ਼ਾਦੀ ਦਾ ਜੀਵਨ ਜੀਉ ਸਕਦੇ ਹਨ ? ਕਾਂਗਰਸ ਵੱਲੋਂ ਬੋਲੀ ਦੇ ਆਧਾਰ ਪੁਰ ਸੂਬਿਆਂ ਦੀ ਨਵੀਂ ਹੱਦਬੰਦੀ ਦਾ ਅਸੂਲ ਮੰਨਿਆ ਜਾ ਚੁੱਕਿਆ ਸੀ। ਇਸੇ ਅਸੂਲ ਦੀਆਂ ਲੀਹਾਂ ਪੁਰ ਵਿਚਾਰ ਕਰਦੇ ਹੋਏ ਸ਼੍ਰੋਮਣੀ ਅਕਾਲੀ ਦਲ ਨੇ ਸੋਚਿਆ ਕਿ ਜੇਕਰ ਪੰਜਾਬ, ਪੈਪਸੂ ਤੇ ਰਾਜਸਥਾਨ ਦੇ ਪੰਜਾਬੀ ਬੋਲਦੇ ਇਲਾਕੇ ਵੱਖ ਕਰਕੇ ਪੰਜਾਬੀ ਸੂਬਾ ਬਣਾ ਦਿੱਤਾ ਜਾਵੇ ਤਾਂ ਸਿੱਖਾਂ ਦੀ ਹਾਲਤ ਕੁਝ ਸੁਧਰ ਸਕਦੀ ਹੈ। ਇਹ

ਸੋਚ ਕੇ ਪੰਜਾਬੀ ਸੂਬੇ ਦੀ ਮੰਗ ਪੇਸ਼ ਕਰ ਦਿੱਤੀ ਗਈ ਅਤੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਗੂੰਜਣ ਲੱਗ ਪਏ। ਦੇਸ਼ ਦੀ ਵੰਡ ਦੇ ਪਿੱਛੋਂ ਪੰਜਾਬ ਵਿੱਚ ਜੋ ਪਹਿਲੀਆਂ ਆਮ ਚੋਣਾਂ ਹੋਈਆਂ, ਸ਼੍ਰੋਮਣੀ ਅਕਾਲੀ ਦਲ ਨੂੰ ਸਾਂਝੀਆਂ ਚੋਣਾਂ ਹੋਣ ਕਰਕੇ, ਕਾਮਯਾਬੀ ਪ੍ਰਾਪਤ ਨਹੀਂ ਸੀ ਹੋ ਸਕਦੀ। ਇਸ ਪੁਰ ਸ਼੍ਰੋਮਣੀ ਅਕਾਲੀ ਦਲ ਦੇ ਵਿਰੋਧੀਆਂ ਨੇ ਖੂਬ ਬਗਲਾਂ ਵਜਾਈਆਂ। ਇਥੋਂ ਤਕ ਕਿ ਸ਼੍ਰੋ: ਅ: ਦਲ ਨੂੰ ਸਿੱਖਾਂ ਦੀ ਪ੍ਰਤੀਨਿਧ ਜਥੇਬੰਦੀ ਮੰਨਣ ਤੋਂ ਭੀ ਇਨਕਾਰ ਕਰ ਦਿੱਤਾ ਅਤੇ ਉਸ ਦੀ ਮੰਗ ਪੰਜਾਬੀ ਸੂਬੇ ਦਾ ਭੀ ਮਖੌਲ ਉਡਾਇਆ ਜਾਣ ਲੱਗਾ। ਗਲਤ ਤੌਰ ਪੁਰ ਇਹ ਪ੍ਰਾਪੇਗੰਡਾ ਕਰਾਇਆ ਜਾਣ ਲੱਗ ਪਿਆ ਕਿ ਸਿੱਖ ਕੌਮ ਦੇ ਅਸਲ ਪ੍ਰਤੀਨਿਧ ਉਹ ਸਿੱਖ ਹਨ ਜੋ ਕਿ ਕਾਂਗਰਸ ਵਿੱਚ ਸ਼ਾਮਲ ਹੋ ਕੇ ਵਜ਼ੀਰੀਆਂ ਤੇ ਮੈਂਬਰੀਆਂ ਦੀਆਂ ਕੁਰਸੀਆਂ ਸੰਭਾਲੀ ਬੈਠੇ ਹਨ। ਸਰਕਾਰੀ ਰੋਹਬ, ਦਬਦਬੇ ਤੇ ਜ਼ੋਰ ਨਾਲ ਉਹਨਾਂ ਹੀ ਸਿੱਖਾਂ ਨੇ ਗੁਰਦਵਾਰਿਆਂ ਪੁਰ ਭੀ ਜੱਫਾ ਮਾਰੀ ਰੱਖਿਆ।

ਏਸੇ ਖਿਚੋਤਾਣ ਵਿੱਚ ਗੁਰਦਵਾਰਾ ਚੋਣਾਂ ਆ ਗਈਆਂ। ਕਾਂਗਰਸੀ ਸਿੱਖਾਂ ਨੇ ਖਾਲਸਾ ਦਲ ਦੇ ਨਾਮ ਦੀ ਇਕ ਨਵੀਂ ਜਥੇਬੰਦੀ ਇਹ ਚੋਣਾਂ ਲੜਨ ਲਈ ਬਣਾਈ। ਕਾਂਗਰਸੀ ਅਤੇ ਆਰੀਆ ਸਮਾਜੀ ਸੇਠਾਂ ਤੋਂ ਮਾਇਆ ਦੇ ਗੱਫੇ ਵਸੂਲੇ; ਸਰਕਾਰੀ ਮਸ਼ੀਨਰੀ ਨੂੰ ਖੁਲ੍ਹਦਿਲੀ ਨਾਲ ਵਰਤਿਆ ਅਤੇ ਪੋਲਿੰਗ ਸ਼ੁਰੂ ਹੋਣ ਤਕ ਇਹ ਦਮਗਜੇ ਮਾਰਦੇ ਰਹੇ ਕਿ ਸਿੱਖ ਕੌਮ ਉਹਨਾਂ ਦੇ ਨਾਲ ਹੈ ਅਤੇ ਉਹ ਚੋਣਾਂ ਜ਼ਰੂਰ ਜਿੱਤਣਗੇ, ਪਰੰਤੂ ਪੋਲਿੰਗ ਸ਼ੁਰੂ ਹੁੰਦੇ ਹੀ ਸਚਾਈ ਸਾਹਮਣੇ ਆ ਗਈ। ਪਹਿਲੇ ਹੀ ਦਿਨ ਸ. ਈਸ਼ਰ ਸਿੰਘ ਮਝੈਲ ਜਿਹੀਆਂ ਕਾਂਗਰਸੀ ਤੋਪਾਂ ਮੂਧੇ-ਮੂੰਹ ਡਿੱਗ ਪਈਆਂ ਅਤੇ ਜਦ ਸਾਰੇ ਨਤੀਜੇ ਸਾਹਮਣੇ ਆਏ ਤਾਂ ਪਤਾ ਲੱਗਾ ਕਿ ੧੩੨ ਚੋਣਵੀਆਂ ਸੀਟਾਂ ਵਿੱਚੋਂ ਇਕ ਸੀਟ ਭੀ ਇਹ ਕਾਂਗਰਸੀ ਸਿੱਖ ਚੋਣ ਲੜ ਕੇ ਪ੍ਰਾਪਤ ਨਹੀਂ ਕਰ ਸਕੇ ਅਤੇ ਸੌ ਫ਼ੀ ਸਦੀ ਉਮੀਦਵਾਰ ਅਕਾਲੀ ਦਲ ਦੇ ਕਾਮਯਾਬ ਹੋਏ ਜਾਂ ਦੇਸ਼ ਭਗਤ ਬੋਰਡ ਦੇ ਦਸ-ਪੰਦਰਾਂ ਉਮੀਦਵਾਰ ਉਹ ਕਾਮਯਾਬ ਹੋਏ ਜਿਨ੍ਹਾਂ ਦੀ ਕਿ ਸ਼੍ਰੋ: ਅਕਾਲੀ ਦਲ ਨੇ ਸਹਾਇਤਾ ਕੀਤੀ ਸੀ। ਸਾਬਿਤ ਹੋ ਗਿਆ ਕਿ ਸਾਰੀ ਸਿੱਖ ਕੌਮ ਸ਼੍ਰੋ: ਅ: ਦਲ ਦੇ ਨਾਲ ਹੈ। ਇਸ ਨਾਲ ਕਾਂਗਰਸੀ ਸਿੱਖਾਂ ਨੇ ਤਾਂ ਰੋਣਾ

ਹੀ ਸੀ, ਉਹਨਾਂ ਦੀ ਮਾਲਕ ਕਾਂਗਰਸ ਭੀ ਪਿੱਟ ਉਠੀ ਅਤੇ ਪੰਜਾਬ ਦੇ ਉਹ ਫ਼ਿਰਕਾਪ੍ਰਸਤ ਆਰੀਆ ਸਮਾਜੀ ਭੀ ਉਹਨਾਂ ਨਾਲ ਹਿਰਖ ਕਰਨ ਲਈ ਮਾਤਮ ਦੀ ਸਫ਼ ਪੁਰ ਆਣ ਬੈਠੇ ਕਿ ਜੋ ਪਹਿਲਾਂ ਹੀ ਰੌਲਾ ਪਾ ਰਹੇ ਸਨ ਕਿ ਪੰਜਾਬੀ ਸੂਬਾ ਬਣਨ ਨਾਲ ਹਿੰਦੂਆ ਨੂੰ ਨੁਕਸਾਨ ਪੁੱਜੇਗਾ। ਮਾਤਮ ਦੀ ਉਸ ਸੱਫ਼ ਪੁਰ ਹੀ ਪੰਜਾਬੀ ਸੂਬੇ ਦੀ ਮੰਗ ਵਿੱਚ ਰੋਕਾਂ ਪਾਉਣ ਅਤੇ ਸ਼੍ਰੋਮਣੀ ਅਕਾਲੀ ਦਲ ਅਥਵਾ ਸਿੱਖ ਕੌਮ ਨੂੰ ਜ਼ਲੀਲ ਕਰਨ ਲਈ ਵਿਉਂਤਾਂ ਪਾਈਆ ਗਈਆਂ ਅਤੇ ਸਾਜਸ਼ਾਂ ਗੁੰਦੀਆਂ ਗਈਆਂ। ਹੱਦਬੰਦੀ ਕਮਿਸ਼ਨ ਕਿਉਂਕਿ ਮਾਰਚ-ਅਪ੍ਰੈਲ ੧੯੫੫ ਵਿੱਚ ਪੰਜਾਬ ਦੇ ਦੌਰੇ ਪੁਰ ਆ ਰਿਹਾ ਸੀ, ਇਸ ਲ਼ਈ ਪੰਜਾਬੀ ਸੂਬੇ ਦੇ ਪ੍ਰਚਾਰ ਨੂੰ ਰੋਕਣ ਅਤੇ ਉਸ ਦੇ ਬੇਜ਼ਰਰ ਨਾਹਰਿਆਂ ਪੁਰ ਪਾਬੰਧੀ ਲਾਉਣ ਦੀ ਸਾਜਸ਼ ਨੂੰ ਸਭ ਤੋਂ ਪਹਿਲਾਂ ਅਮਲੀ ਰੂਪ ਦੇਣ ਦਾ ਫੈਸਲਾ ਹੋਇਆ ਅਤੇ ਦਸੰਬਰ ੧੯੫੪ ਦੇ ਮੱਧ ਵਿੱਚ ਹੀ ਇਸ ਸਾਜਸ਼ ਦੀ ਚਰਚਾ ਸ਼ੁਰੂ ਹੋ ਗਈ। ਅਕਾਲੀ ਲੀਡਰਾਂ ਨੂੰ ਇਸ ਦੀ ਇਤਲਾਹ ਮਿਲ ਗਈ ਅਤੇ ਜਦ ਲੁਧਿਆਣੇ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜਲੂਸ ਪੁਰ ਹਮਲਾ ਕਰ ਦਿੱਤਾ ਗਿਆ ਤਾਂ ਅਕਾਲੀ ਲੀਡਰਾਂ ਵੱਲੋਂ ਇਹ ਇਲਜ਼ਾਮ ਖੁਲ੍ਹਮ-ਖੁਲ੍ਹਾ ਲਾ ਦਿੱਤਾ ਗਿਆ ਕਿ ਇਸ ਸਾਜਸ਼ ਵਿੱਚ ਜੇ ਪੂਰੀ ਸੱਚਰ ਸਰਕਾਰ ਦਾ ਨਹੀਂ ਤਾਂ ਕੁਝ ਵਜ਼ੀਰਾਂ ਦਾ ਹੱਥ ਜ਼ਰੂਰ ਹੈ ਅਤੇ ਉਹ ਪੰਜਾਬੀ ਸੂਬੇ ਦੀ ਮੰਗ ਵਿੱਚ ਰੋਕ ਖੜ੍ਹੀ ਕਰਨ ਲਈ ਅਮਲਾਈ ਜਾ ਰਹੀ ਹੈ। ਇਨ੍ਹਾਂ ਇਲਜ਼ਾਮਾਂ ਦੀ ਕਿਸੇ ਵੱਲੋਂ ਤਰਦੀਦ ਨਹੀਂ ਹੋਈ; ਸਗੋਂ ਲੁਧਿਆਣੇ ਦੇ ਡਾਕਟਰ ਕਾਲੀ ਚਰਨ ਨੇ ਇਸ ਦੀ ਤਸਦੀਕ ਭੀ ਕਰ ਦਿੱਤੀ। ਉਸ ਨੇ ਸਾਫ ਸ਼ਬਦਾਂ ਵਿੱਚ ਕਿਹਾ ਕਿ– "ਅਸੀਂ ਕਾਂਗਰਸੀ ਮਹਾਂ ਪੰਜਾਬ ਦੀ ਲਹਿਰ ਪੰਜਾਬੀ ਸੂਬੇ ਦੀ ਫਿਰਕੂ ਮੰਗ ਦਾ ਰਸਤਾ ਰੋਕਣ ਲਈ ਚਲਾ ਰਹੇ ਹਾਂ; ਮੈਂ ਵੀ ਕਾਂਗਰਸੀ ਹਾਂ ਤੇ ਮੇਰਾ ਲੀਡਰ ਲਾਲਾ ਭੀਮ ਸੈਨ ਸੱਚਰ ਹੈ।"

ਇਹ ਗੱਲ ਡਾਕਟਰ ਕਾਲੀਚਰਨ ਦੀ ਜ਼ਬਾਨੀ ਅਖ਼ਬਾਰਾਂ ਵਿੱਚ ਛਪੀ। ਅਕਾਲੀ ਅਖਬਾਰਾਂ ਵੱਲੋਂ ਬਾਰ-ਬਾਰ ਲਾਲਾ ਭੀਮ ਸੈਨ ਸੱਚਰ ਦਾ ਧਿਆਨ ਇਸ ਪਾਸੇ ਵੱਲ ਦਿਵਾ ਕੇ ਇਸ ਦੀ ਤਰਦੀਦ ਜਾਂ ਤਸਦੀਕ ਕਰਨ ਦੀ ਮੰਗ ਕੀਤੀ ਗਈ, ਪਰ ਉਹ ਖਾਮੋਸ਼ ਰਹੇ। ਖਾਮੋਸ਼ੀ ਦੇ ਅਰਥ ਨੀਮ ਰਜ਼ਾਮੰਦੀ

ਤੋਂ ਬਿਨਾਂ ਕੀ ਹੋ ਸਕਦੇ ਹਨ ? ਲੰਮੀ ਖਾਮੋਸ਼ੀ ਦੇ ਅਰਥ ਤਾਂ ਪੂਰੀ ਤਰ੍ਹਾਂ ਰਜ਼ਾਮੰਦੀ ਦੇ ਹੀ ਨਿਕਲਦੇ ਹਨ। ਅਸਲ ਗੱਲ ਇਹ ਹੈ ਕਿ ਲਾਲਾ ਭੀਮ ਸੈਨ ਸੱਚਰ ਇਸ ਸਮੇਂ ਬਿਲਕੁਲ ਪੰਜਾਬੀ ਸੂਬੇ ਦੇ ਮੁਕਾਬਲੇ ਇਕ ਪਾਰਟੀ ਬਣੇ ਹੋਏ ਸਨ ਅਤੇ ਉਹਨਾਂ ਦੀ ਰੁਚੀ ਬਿਲਕੁਲ ਉਹੋ ਹੀ ਨਜ਼ਰ ਆਉਂਦੀ ਸੀ ਕਿ ਜੋ ਮਹਾਸ਼ਾ ਕ੍ਰਿਸ਼ਨ ਆਫ 'ਪ੍ਰਤਾਪ' ਤੇ ਡਾਕਟਰ ਕਾਲੀ ਚਰਨ ਲੁਧਿਆਣਾ ਦੀ ਸੀ। ਉਹ ਭੀ ਖਾਲਸਾ ਦਲੀਆਂ ਦੀ ਗੁਰਦਵਾਰਾ ਚੋਣਾਂ ਵਿੱਚ ਹਾਰ ਤੋਂ ਬੁਰੀ ਤਰ੍ਹਾਂ ਖਿਝੇ ਹੋਏ ਮਾਲੂਮ ਹੁੰਦੇ ਸਨ ਅਤੇ ਨਵੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੰਮ ਵਿੱਚ ਵਿਘਨ ਪਾਉਣ ਲਈ ਭੀ ਆਪਣੀ ਸਰਕਾਰੀ ਮਸ਼ੀਨਰੀ ਦੁਆਰਾ ਪੂਰੇ-ਪੂਰੇ ਯਤਨ ਕਰ ਰਹੇ ਸਨ।

# ਜਨਵਰੀ ੧੯੫੫ ਦੀਆਂ ਘਟਨਾਵਾਂ

ਗੁਰਦੁਆਰਾ ਚੋਣਾਂ ਦੇ ਸਾਰੇ ਨਤੀਜੇ ਦਸੰਬਰ ੧੯੫੪ ਵਿੱਚ ਨਿਕਲ ਆਏ ਸਨ ਅਤੇ ਨਾਵਾਂ ਦੇ ਗਜ਼ਟ ਹੋਣ ਪਿੱਛੋਂ ਸਰਕਾਰ ਵੱਲੋਂ ਨਵੀਂ ਸ੍ਰੋ: ਗੁ: ਪ੍ਰਬੰਧਕ ਕਮੇਟੀ ਦੀ ਪਹਿਲੀ ਮੀਟਿੰਗ ੪ ਜਨਵਰੀ ਨੂੰ ਰਖੀ ਗਈ ਸੀ। ਇਸ ਦਿਨ ਮੀਟਿੰਗ ਸ਼ੁਰੂ ਹੋਈ ਤਾਂ ਕਾਰਵਾਈ ਚਲਾਉਣ ਲਈ ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਨੂੰ ਚੇਅਰਮੈਨ ਚੁਣਿਆ ਗਿਆ। ਇਸ ਦੇ ਪਿੱਛੋਂ ਨਾਮਜ਼ਦਗੀਆਂ ਦਾ ਸਿਲਸਿਲਾ ਸ਼ੁਰੂ ਹੋਇਆ। ਨਿਯਮ ਅਨੁਸਾਰ ਚੇਅਰਮੈਨ ਦੀ ਚੋਣ ਪਿੱਛੋਂ ਕਾਰਵਾਈ ਚਲਾਉਣ ਦੇ ਸਾਰੇ ਅਧਿਕਾਰ ਉਸ ਨੂੰ ਮੁੰਤਕਿਲ ਹੋ ਜਾਂਦੇ ਹਨ, ਪ੍ਰੰਤੂ ਕਾਫੀ ਦੇਰ ਨਾਲ ਆਉਣ ਦੇ ਬਾਵਜੂਦ ਵੀ ਪੰਜਾਬ ਸਰਕਾਰ ਦੇ ਹੋਮ ਸੈਕਟਰੀ ਨੇ ਨਾਮਜ਼ਦਗੀਆਂ ਦੇ ਮਾਮਲੇ ਵਿੱਚ ਦਖ਼ਲ ਦੇਣਾ ਜ਼ਰੂਰੀ ਸਮਝਿਆ। ਸ਼ਾਮ ਦੇ ਪੰਜ ਵਜੇ, ਜਦ ਕਿ ਹਾਲਾਂ ਪਰਚੀਆਂ ਪੈ ਰਹੀਆਂ ਸਨ, ਉਹਨਾਂ ਨੇ ਇਸ ਕੰਮ ਨੂੰ ਉਥੇ ਹੀ ਰੋਕ ਦਿੱਤਾ। ਇਸ ਪੁਰ ਹੋਮ ਮਨਿਸਟਰ ਤੇ ਕੁਝ ਮੈਂਬਰਾਂ ਵਿੱਚ ਤਣਾ-ਤਣੀ ਭੀ ਹੋਈ, ਪ੍ਰੰਤੂ ਉਸ ਨੇ ਉਸ ਦਿਨ ਨਾਮਜ਼ਦਗੀਆਂ ਦਾ ਕੰਮ ਸਿਰੇ ਨਾ ਹੀ ਚੜ੍ਹਨ ਦਿੱਤਾ। ਇਸ ਦੇ ਪਿੱਛੋਂ ਹੋਮ ਸੈਕਟਰੀ ਅਤੇ ਮਾਸਟਰ ਤਾਰਾ ਸਿੰਘ ਜੀ ਦੇ ਦਰਮਿਆਨ ਇਕ ਲਿਖਤੀ ਸਮਝੌਤਾ ਹੋਇਆ, ਜਿਸ ਅਨੁਸਾਰ ਮੀਟਿੰਗ ੬ ਜਨਵਰੀ ਨੂੰ ਹੋਣੀ ਕਰਾਰ ਪਾਈ, ਪ੍ਰੰਤੂ ਕਿਉਂਕਿ ਸਰਕਾਰ

ਦਾ ਮਨਸ਼ਾ ਕੁਝ ਹੋਰ ਸੀ, ਇਸ ਲਈ ਇਸ ਲਿਖਤੀ ਇਕਰਾਰ ਨੂੰ ਭੀ ਪੂਰਾ ਨਹੀਂ ਕੀਤਾ ਗਿਆ ਅਤੇ ਚੰਡੀਗੜ੍ਹ ਤੋਂ ਐਲਾਨ ਕਰ ਦਿੱਤਾ ਗਿਆ ਕਿ ੪ ਜਨਵਰੀ ਦੀ ਹੋਈ ਸਾਰੀ ਕਾਰਵਾਈ ਮਨਸੂਖ ਕੀਤੀ ਜਾਂਦੀ ਹੈ ਅਤੇ ਅਗਲੀ ਮੀਟਿੰਗ ਹੁਣ ੨੭ ਜਨਵਰੀ ਨੂੰ ਹੋਵੇਗੀ ।

ਅਜਿਹਾ ਕਿਉਂ ਕੀਤਾ ਗਿਆ ? ਇਸ ਤੋਂ ਅਗਲੇ ਦਿਨਾਂ ਵਿੱਚ ਘਟਣ ਵਾਲੀਆਂ ਘਟਨਾਵਾਂ ਤੋਂ ਇਸ ਸਵਾਲ ਦਾ ਉੱਤਰ ਚੰਗੀ ਤਰ੍ਹਾਂ ਮਿਲ ਜਾਂਦਾ ਹੈ । ਅਸਲ ਨਿਸ਼ਾਨਾ ਕੇਵਲ ਇਹ ਸੀ ਕਿ ਸ. ਈਸ਼ਰ ਸਿੰਘ ਮਝੈਲ ਦੀ ਪ੍ਰਧਾਨਗੀ ਹੇਠ ਖਾਲਸਾ ਦਲੀਆਂ ਦੀ ਜਿਹੜੀ ਕਮੇਟੀ ਉਸ ਸਮੇਂ ਗੁਰਦੁਆਰਾ ਪ੍ਰਬੰਧ ਪੁਰ ਕਾਬਜ਼ ਸੀ, ਉਸ ਦੇ ਜੱਫੇ ਨੂੰ ਕੁਝ ਹੋਰ ਦਿਨ ਕਾਇਮ ਰੱਖਣ ਲਈ ਸਹਾਇਤਾ ਦਿੱਤੀ ਜਾਵੇ, ਤਾਂ ਜੋ ਉਹ ਨਵੀਂ ਕਮੇਟੀ ਦੇ ਰਸਤੇ ਵਿੱਚ ਜੋ ਵੱਧ ਤੋਂ ਵੱਧ ਮੁਸ਼ਕਲਾਂ ਪੈਦਾ ਕਰ ਸਕੇ, ਕਰੇ ਅਤੇ ਜੋ ਵੱਧ ਤੋਂ ਵੱਧ ਲਾਭ ਆਪਣੀ ਪਾਰਟੀ ਲਈ ਪ੍ਰਾਪਤ ਕਰ ਸਕਦੀ ਹੈ ਕਰ ਲਵੇ; ਸਰਕਾਰ ਉਸ ਦੇ ਹਰ ਜਾਇਜ਼ ਤੇ ਨਾਜਾਇਜ਼ ਕੰਮ ਵਿੱਚ ਸਹਾਇਤਾ ਦੇਵੇਗੀ ।

# ਗੁਰਦੁਆਰਾ ਜੁਡੀਸ਼ਲ ਕਮਿਸ਼ਨ

ਇਸ ਸਿਲਸਿਲੇ ਦੀ ਸਭ ਤੋਂ ਪਹਿਲੀ ਵੱਡੀ ਘਟਨਾ ੭ ਜਨਵਰੀ ਨੂੰ ਘਟੀ, ਗੁਰਦੁਅਰਾ ਜੁਡੀਸ਼ਲ ਕਮਿਸ਼ਨ ਦੇ ਚੇਅਰਮੈਨ ਸਰਦਾਰ ਬੂਟਾ ਸਿੰਘ ਨੂੰ ਚੰਡੀਗੜ੍ਹ ਤੋਂ ਤਾਰ ਦੁਆਰਾ ਬਰਖਾਸਤ ਕਰ ਦਿੱਤਾ ਗਿਆ ਅਤੇ ਉਹਨਾਂ ਦੀ ਥਾਂ ਖਾਲਸਾ ਦਲ ਦੇ ਇਕ ਉਸ ਵਕੀਲ ਸ. ਸਰਦੂਲ ਸਿੰਘ ਨੂੰ ਕਮਿਸ਼ਨ ਦਾ ਜੱਜ ਮੁਕੱਰਰ ਕਰ ਦਿੱਤਾ ਗਿਆ ਕਿ ਜੋ ਉਸ ਸਮੇਂ ਤੱਕ ਕਮੇਟੀ ਦੇ ਕਰਜ਼ਾਈ ਸਨ ਅਤੇ ਜਿਨ੍ਹਾਂ ਵਿਰੁੱਧ ਅਦਾਲਤ ਵਿੱਚੋਂ ਡਿਗਰੀ ਮਿਲੀ ਹੋਈ ਸੀ । ਇਹ ਸਰਕਾਰੀ ਪੱਖਪਾਤ ਦਾ ਇਕ ਵੱਡਾ ਸਬੂਤ ਸੀ, ਇਸ ਪੁਰ ਸਿੱਖ ਸੰਗਤਾਂ ਤੇ ਸ਼੍ਰੋ: ਅਕਾਲੀ ਦਲ ਵਿੱਚ ਜ਼ਬਰਦਸਤ ਗੁੱਸੇ ਤੇ ਬੇਚੈਨੀ ਦੀ ਲਹਿਰ ਪੈਦਾ ਹੋ ਗਈ ਅਤੇ ਇਸ ਹਰਕਤ ਨੂੰ ਨਵੀਂ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਚੁਣਨ ਵਾਲੇ ਵੋਟਰਾਂ ਦੀ ਤੌਹੀਨ ਕਰਾਰ ਦਿੱਤਾ ਗਿਆ ।

# ਨਜਾਇਜ਼ ਨਾਮਜ਼ਦਗੀਆਂ

ਜਦੋਂ ਤੋਂ ਗੁਰਦੁਆਰਾ ਐਕਟ ਬਣਿਆ ਹੈ, ਤਦੋਂ ਤੋਂ ਇਹ ਰਿਵਾਜ਼ ਚਲਿਆ ਆ ਰਿਹਾ ਹੈ ਕਿ ਲੋਕਲ ਗੁਰਦੁਆਰਾ ਕਮੇਟੀ ਦੀਆਂ ਚੋਣਾਂ ਦੇ ਗਜ਼ਟ ਹੋਣ ਪਿੱਛੋਂ ਨਵੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਐਗਜ਼ੈਕਟਿਵ ਉਹਨਾਂ ਸਾਰੀਆਂ ਕਮੇਟੀਆਂ ਵਿੱਚ ਆਪਣਾ ਇਕ-ਇਕ ਪ੍ਰਤੀਨਿਧ ਬਤੌਰ ਮੈਂਬਰ ਨਾਮਜ਼ਦ ਕਰਦੀ ਹੈ ਪ੍ਰੰਤੂ ੪ ਤੋਂ ੬ ਅਤੇ ੬ ਤੋਂ ੨੭ ਪੁਰ ਨਵੀਂ ਸ਼੍ਰੋਮਣੀ ਕਮੇਟੀ ਦੀ ਮੀਟਿੰਗ ਕੇਵਲ ਇਸ ਲਈ ਸੁੱਟੀ ਗਈ ਕਿ ਇਹ ਹੱਕ ਨਵੀਂ ਕਮੇਟੀ ਤੋਂ ਖੋਹ ਕੇ ਖਾਲਸਾ ਦਲੀਆਂ ਦੀ ਪੁਰਾਣੀ ਖਤਮ ਹੋ ਰਹੀ ਕਮੇਟੀ ਨੂੰ ਦਿੱਤਾ ਜਾਵੇ। ਚੁਨਾਂਚਿ ਅਜਿਹਾ ਹੀ ਕੀਤਾ ਗਿਆ ਅਤੇ ੧੦-੧੧ ਜਨਵਰੀ ਨੂੰ ਉਸ ਨੇ ਬਹੁਤ ਸਾਰੇ ਖਾਲਸਾ ਦਲੀਆਂ ਨੂੰ ਨਵੀਆਂ ਲੋਕਲ ਗੁ: ਪ੍ਰ: ਕਮੇਟੀਆਂ ਲਈ ਨਾਮਜ਼ਦ ਕਰ ਦਿੱਤਾ।

ਇਹ ਇਕ ਬੜੀ ਵੱਡੀ ਅਯੋਗ ਗੱਲ ਸੀ। ਇਸ ਦਾ ਨਾ ਕੇਵਲ ਨਵੀਂ ਸ਼੍ਰੋ: ਗੁ: ਪ੍ਰ: ਕਮੇਟੀ ਦੇ ਆਗੂਆਂ ਨੇ ਬੁਰਾ ਹੀ ਮਨਾਇਆ, ਸਗੋਂ ਪੰਜਾਬ ਸਰਕਾਰ ਤੋਂ ਮੰਗ ਭੀ ਕੀਤੀ ਕਿ ਉਹ ਇਹਨਾਂ ਅਯੋਗ ਨਾਮਜ਼ਦਗੀਆਂ ਨੂੰ ਗਜ਼ਟ ਨਾ ਕਰੇ।

ਨਵੀਂ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੱਕਾਂ ਪੁਰ ਇਸ ਤਰ੍ਹਾਂ ਛਾਪਾ ਮਾਰ ਕੇ ਉਸ ਨੂੰ ਚੁਣਨ ਵਾਲੀ ਸਿੱਖ ਕੌਮ ਦੀ ਅਣਖ ਨੂੰ ਕੁਚਲਣ ਦਾ ਯਤਨ ਕੀਤਾ ਗਿਆ ਸੀ ਅਤੇ ਇਸ ਨੂੰ ਭਾਰੀ ਅਪਮਾਨ ਸਮਝ ਕੇ ਸਿੱਖ ਕੌਮ ਦੇ ਹਿਰਦੇ ਦੇ ਅੰਦਰ ਹੀ ਅੰਦਰ ਗ਼ਮ ਤੇ ਗੁੱਸੇ ਦੀ ਅੱਗ ਜਵਾਲਾਮੁਖੀ ਦਾ ਰੂਪ ਧਾਰਨ ਕਰਦੀ ਜਾ ਰਹੀ ਸੀ।

# ਮਾਸਟਰ ਜੀ-ਸੱਚਰ ਮੁਲਾਕਾਤ

ਇਹ ਵਧੀਕੀਆਂ ਵੇਖ ਕੇ ਅਕਾਲੀ ਲੀਡਰਾਂ ਨੇ ਹਾਲਾਤ ਪੁਰ ਸੋਚ-ਵਿਚਾਰ ਕੀਤੀ ਅਤੇ ਉਹ ਇਸ ਸਿੱਟੇ ਪੁਰ ਪੁੱਜੇ ਕਿ ਪੰਡਤ ਨਹਿਰੂ ਨੂੰ ਮਿਲ ਕੇ ਇਨ੍ਹਾਂ ਬੇਇਨਸਾਫੀਆਂ ਦਾ ਸਾਰਾ ਕੱਚਾ ਚਿੱਠਾ ਉਹਨਾਂ ਦੇ ਸਾਹਮਣੇ ਰੱਖ ਕੇ ਇਨਸਾਫ਼ ਦੀ ਮੰਗ ਕਰਨੀ ਚਾਹੀਦੀ ਹੈ। ਮਾਸਟਰ ਤਾਰਾ ਸਿੰਘ

ਜੀ ਵੱਲੋਂ ਪੰਡਤ ਜੀ ਨੂੰ ਮੁਲਾਕਾਤ ਕਰਨ ਵਾਸਤੇ ਇਕ ਚਿੱਠੀ ਲਿਖੀ ਗਈ। ਪੰਡਤ ਜੀ ਕਿਉਂਕਿ ਉਸ ਸਮੇਂ ਇੰਡੋਨੇਸ਼ੀਆ ਵਿੱਚ ਏਸ਼ੀਆਈ ਅਫ਼ਰੀਕਨ ਦੇਸ਼ਾਂ ਦੀ ਕਾਨਫ਼ਰੰਸ ਵਿੱਚ ਸ਼ਾਮਲ ਹੋਣ ਲਈ ਜਾ ਰਹੇ ਸਨ, ਇਸ ਲਈ ਉਨ੍ਹਾਂ ਨੇ ਉੱਤਰ ਦਿੱਤਾ ਕਿ ਇਸ ਰੁਝੇਵੇਂ ਕਾਰਨ ਉਹ ਵਕਤ ਨਹੀਂ ਕੱਢ ਸਕਦੇ ਅਤੇ ਉਹਨਾਂ ਨੇ ਪੰਜਾਬ ਸਰਕਾਰ ਨੂੰ ਗੱਲ-ਬਾਤ ਕਰਨ ਲਈ ਲਿਖ ਦਿੱਤਾ ਹੈ, ਇਸ ਲਈ ਮਾਸਟਰ ਜੀ ਪੰਜਾਬ ਦੇ ਚੀਫ਼-ਮਨਿਸਟਰ ਲਾਲਾ ਭੀਮ ਸੈਨ ਸੱਚਰ ਨੂੰ ਮਿਲ ਕੇ ਸਾਰੀ ਗੱਲਬਾਤ ਕਰ ਲੈਣ। ਪੰਡਤ ਜੀ ਦੀ ਪੰਜਾਬ ਸਰਕਾਰ ਤੇ ਮਾਸਟਰ ਜੀ ਦੇ ਨਾਮ ਇਸ ਚਿੱਠੀ ਦੇ ਆਧਾਰ ਪੁਰ ਹੀ ਮਾਸਟਰ ਜੀ ਤੇ ਲਾਲਾ ਭੀਮ ਸੈਨ ਸੱਚਰ ਦੀ ਮੁਲਾਕਾਤ ਦਾ ਪ੍ਰਬੰਧ ਹੋਇਆ। ਮਾਸਟਰ ਜੀ ਸ੍ਰੋ: ਅ: ਦਲ ਦੇ ਜਨਰਲ ਸਕੱਤਰ ਸ. ਜੋਗਿੰਦਰ ਸਿੰਘ ਰੇਖੀ ਅਤੇ ਸ਼੍ਰੋਮਣੀ ਕਮੇਟੀ ਦੇ ਦੋਹਾਂ ਸਕੱਤਰਾਂ ਸ. ਰਵੇਲ ਸਿੰਘ ਤੇ ਸ. ਹਰਨਾਮ ਸਿੰਘ ਸਮੇਤ ੨੦ ਜਨਵਰੀ ਨੂੰ ਚੰਡੀਗੜ੍ਹ ਪੁੱਜ ਗਏ।

ਇਕ ਲੋਕ ਰਾਜ ਸਰਕਾਰ ਦੇ ਚੀਫ਼ ਮਨਿਸਟਰ ਹੋਣ ਦੀ ਹੈਸੀਅਤ ਵਿੱਚ ਲਾਲਾ ਭੀਮ ਸੈਨ ਸੱਚਰ ਤੋਂ ਜਿਸ ਚੰਗੇ ਤੇ ਜ਼ਿੰਮੇਵਾਰ ਸਲੂਕ ਦੀ ਆਸ ਸੀ, ਉਹ ਮੁਲਾਕਾਤ ਦੇ ਪਹਿਲੇ ਹੀ ਨਿਰਾਸ਼ਾ ਵਿੱਚ ਬਦਲ ਗਈ ਕਿਉਂਕਿ ਖਾਲਸਾ ਦਲੀਆਂ ਦੀ ਜਾ ਰਹੀ ਕਮੇਟੀ ਵੱਲੋਂ ਲੋਕਲ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਲਈ ਜੋ ਨਾਜਾਇਜ਼ ਨਾਮਜ਼ਦਗੀਆਂ ਕੀਤੀਆਂ ਗਈਆਂ ਸਨ, ਉਹ ਇਸ ਮੁਲਾਕਾਤ ਤੋਂ ਪਹਿਲਾਂ ਹੀ ਗਜ਼ਟ ਕਰ ਦਿੱਤੀਆਂ ਗਈਆਂ। ਮੁਲਾਕਾਤ ੨੧ ਜਨਵਰੀ ਨੂੰ ਸੈਕਟਰੀਏਟ ਵਿੱਚ ਲਾਲਾ ਭੀਮ ਸੈਨ ਸੱਚਰ ਦੇ ਕਮਰੇ ਵਿੱਚ ਦਿਨ ਦੇ ੧੧ ਵਜੇ ਸ਼ੁਰੂ ਹੋਈ। ਇਸ ਮੌਕੇ ਪੁਰ ਮਾਸਟਰ ਜੀ ਦੇ ਨਾਲ ਉਕਤ ਸਾਥੀਆਂ ਤੋਂ ਬਿਨਾਂ ਸ. ਹਰਬੰਸ ਸਿੰਘ ਗੁਜਰਾਲ ਐਡਵੋਕੇਟ ਭੀ ਸਨ। ਮਾਸਟਰ ਹੋਰਾਂ ਗੁਰਦੁਆਰਾ ਪ੍ਰਬੰਧ ਵਿੱਚ ਸਰਕਾਰੀ ਮਸ਼ੀਨਰੀ ਦੇ ਅਯੋਗ ਦਖਲ ਬਾਰੇ ਜੋ ਇਲਜ਼ਾਮ ਲਾਏ, ਸੱਚਰ ਸਾਹਿਬ ਉਨ੍ਹਾਂ ਦਾ ਕੋਈ ਉੱਤਰ ਨਾ ਦੇ ਸਕੇ। ਉਨ੍ਹਾਂ ਨੇ ਇਸ ਮੁਲਾਕਾਤ ਵਿੱਚ ਉਹ ਗੈਰ-ਜ਼ਿੰਮੇਵਾਰ ਰਵੱਈਆ ਅਖਤਿਆਰ ਕੀਤਾ ਕਿ ਜੋ ਉਨ੍ਹਾਂ ਦੇ ਅਹੁਦੇ ਦੀ ਪੁਜ਼ੀਸ਼ਨ ਨੂੰ ਕਿਸੇ ਤਰ੍ਹਾਂ ਭੀ ਨਹੀਂ ਸੀ ਸੋਭਦਾ। ਉਹਨਾਂ ਨੇ ਠੀਕ ਉਸੇ ਲਹਿਜੇ ਵਿੱਚ ਗੱਲਬਾਤ

ਕੀਤੀ ਕਿ ਜਿਸ ਤਰ੍ਹਾਂ ਕੋਈ ਵੱਧ ਤੋਂ ਵੱਧ ਮੁਤਅੱਸਬ ਫ਼ਿਰਕਾਪ੍ਰਸਤ ਆਰੀਆ ਸਮਾਜੀ ਕਰ ਸਕਦਾ ਹੈ। ਗੱਲਬਾਤ ਦੇ ਮਜ਼ਮੂਨ ਤੋਂ ਬਿਲਕੁਲ ਲਾਂਭੇ ਜਾ ਕੇ ਪੰਜਾਬੀ ਸੂਬੇ ਦੀ ਮੰਗ ਨੂੰ ਛੇੜਿਆ ਅਤੇ ਮਾਸਟਰ ਜੀ ਨੇ ਜੋ ਕੁਝ ਕਿਹਾ, ਉਸ ਦੇ ਸਰਾਸਰ ਉਲਟ ਮੁਲਾਕਾਤ ਦੇ ਪਿੱਛੋਂ ਇਹ ਬਿਆਨ ਦੇ ਮਾਰਿਆ ਕਿ ਮਾਸਟਰ ਜੀ ਦੀ ਮੰਗ ਪੰਜਾਬੀ ਸੂਬੇ ਦੀ ਨਹੀਂ, ਸਗੋਂ ਸਿੱਖ ਸਟੇਟ ਦੀ ਹੈ।

ਇਸ ਗੱਲ ਨੂੰ ਲੈ ਕੇ ਕਾਂਗਰਸੀ ਤੇ ਆਰੀਆ ਸਮਾਜੀ ਅਖਬਾਰਾਂ ਨੇ ਸ਼੍ਰੋਮਣੀ ਅਕਾਲੀ ਦਲ ਤੇ ਅਕਾਲੀ ਲੀਡਰਾਂ ਵਿਰੁੱਧ ਖ਼ੂਬ ਜ਼ਹਿਰ ਉਗਲੱਛਿਆ ਅਤੇ ਇਹ ਸਾਬਤ ਕਰਨ ਲਈ ਸਾਰਾ ਜ਼ੋਰ ਲਾ ਦਿੱਤਾ ਕਿ ਅਕਾਲੀ ਦਲ ਮੁਸਲਮ ਲੀਗ ਅਤੇ ਮਾਸਟਰ ਤਾਰਾ ਸਿੰਘ ਜੀ ਮਿ: ਜਿਨਾਹ ਦੇ ਪੂਰਨਿਆਂ ਪੁਰ ਚਲ ਕੇ ਦੇਸ਼ ਦਾ ਹੋਰ ਬਟਵਾਰਾ ਕਰਾਉਣਾ ਚਾਹੁੰਦੇ ਹਨ। ਇਸ ਪ੍ਰਾਪੇਗੰਡੇ ਦਾ ਅਸਲ ਨਿਸ਼ਾਨਾ ਕੇਵਲ ਇਹ ਸੀ ਕਿ ਪੰਜਾਬੀ ਸੂਬੇ ਦੀ ਮੰਗ ਵਿਰੁੱਧ ਲੋਕਾਂ ਤੇ ਸਰਕਾਰ ਦੇ ਦਿਲਾਂ ਵਿੱਚ ਵੱਧ ਤੋਂ ਵੱਧ ਜ਼ਹਿਰ ਭਰ ਦਿੱਤਾ ਜਾਵੇ। ਯਾਦ ਰਹੇ ਕਿ ਲਾਲਾ ਭੀਮ ਸੈਨ ਸੱਚਰ ਉਸ ਸਮੇਂ ਪੰਜਾਬੀ ਸੂਬੇ ਦੇ ਮੁਕਾਬਲੇ ਦੀ ਮੰਗ 'ਮਹਾਂ ਪੰਜਾਬ' ਦੇ ਮੁਦੱਈ ਸਨ ਅਤੇ ਉਸ ਹੈਸੀਅਤ ਵਿੱਚ ਚੀਫ਼ ਮਨਿਸਟਰੀ ਦੀਆਂ ਜ਼ੁਮੇਵਾਰੀਆਂ ਨਿਭਾਉਣ ਦੀ ਥਾਂ ਇਹ ਸ਼ਰਰ-ਅੰਗੇਜ਼ੀ ਕਰਨੀ ਉਨ੍ਹਾਂ ਵਧੇਰੇ ਜ਼ਰੂਰੀ ਸਮਝ ਰੱਖੀ ਸੀ।

ਇਹ ਠੀਕ 'ਰੋਟੀ ਦੀ ਮੰਗ ਬਦਲੇ ਪੱਥਰ' ਮਿਲਣ ਵਾਲੀ ਗੱਲ ਹੋਈ। ਉਹਨਾਂ ਨੂੰ ਮਿਲਿਆ ਤਾਂ ਗਿਆ ਸੀ ਇਨਸਾਫ਼ ਹਾਸਲ ਕਰਨ ਵਾਸਤੇ ਅਤੇ ਮਿਲਿਆ ਹੋਰ ਧੱਕਾ ਤੇ ਬੇਇਨਸਾਫ਼ੀ। ਸਿੱਖ ਕੌਮ ਨੂੰ ਇਸ ਅਜੀਬ ਬਦਸਲੂਕੀ ਤੋਂ ਇਹ ਨਿਸ਼ਚਾ ਹੋ ਗਿਆ ਕਿ ਸੱਚਰ ਸਰਕਾਰ ਉਸ ਨੂੰ ਜ਼ਲੀਲ ਕਰਨ ਪੁਰ ਤੁਲੀ ਹੋਈ ਹੈ ਅਤੇ ਉਸ ਤੋਂ ਇਨਸਾਫ਼ ਹਾਸਲ ਕਰਨ ਲਈ ਕੁਰਬਾਨੀਆਂ ਦੇਣ ਤੋਂ ਬਿਨਾਂ ਕੋਈ ਚਾਰਾ ਨਹੀਂ, ਪਰੰਤੂ ਇਸ ਦੇ ਬਾਵਜੂਦ ਭੀ ਉਸ ਨੇ ਉਸ ਸਮੇਂ ਸਬਰ ਤੋਂ ਕੰਮ ਲੈਣਾ ਹੀ ਠੀਕ ਸਮਝਿਆ। ਅਕਾਲੀ ਨਹੀਂ ਸਨ ਚਾਹੁੰਦੇ ਕਿ ਉਹ ਕਿਸੇ ਤਰ੍ਹਾਂ ਭੀ ਸਰਕਾਰ ਨਾਲ ਟੱਕਰ ਲੈਣ, ਪ੍ਰੰਤੂ ਉਹਨਾਂ ਨੂੰ ਜ਼ਲੀਲ ਕਰਨ ਦੇ ਸ਼ਰਰਅੰਗੇਜ਼ ਯਤਨਾਂ ਨਾਲ ਉਨ੍ਹਾਂ ਨੂੰ ਟੱਕਰ ਲੈਣ ਲਈ ਮਜ਼ਬੂਰ ਕੀਤਾ ਜਾ ਰਿਹਾ ਸੀ।

# ਫ਼ਰਵਰੀ ਤੇ ਮਾਰਚ

੧੯੫੫ ਈਸਵੀ ਦੇ ਇਨ੍ਹਾਂ ਦੋ ਮਹੀਨਿਆਂ ਵਿੱਚ ਸਿੱਖ ਕੌਮ ਵਿਰੁੱਧ ਮਹਾਸ਼ਾ ਪ੍ਰੈਸ ਤੇ ਪੰਜਾਬ ਸਰਕਾਰ ਦੇ ਪੁਰਜ਼ਿਆਂ ਨੇ ਨਫ਼ਰਤ ਫੈਲਾਉਣ ਲਈ ਜੋ ਸ਼ਰਮਨਾਕ ਪ੍ਰਾਪੇਗੰਡਾ ਕੀਤਾ, ਉਸ ਦੀ ਮਿਸਾਲ ਜਮਹੂਰੀ ਦੁਨੀਆਂ ਵਿੱਚ ਦੂਸਰੀ ਨਹੀਂ ਮਿਲੇਗੀ। ਇਨ੍ਹਾਂ ਛੇ ਮਹੀਨਿਆਂ ਵਿੱਚ ਕ੍ਰਿਕਟ ਮੈਚ ਦੇ ਸਬੰਧ ਵਿੱਚ ਹਿੰਦੂ ਸਿੱਖ ਦੋ ਵਾਰ ਲਾਹੌਰ ਗਏ। ਪਾਕਿਸਤਾਨੀ ਮੁਸਲਮਾਨਾਂ ਦੀ ਨੀਤੀ ਸਬੰਧੀ ਉਨ੍ਹਾਂ ਤੋਂ ਬਿਨਾਂ ਹੋਰ ਕੌਣ ਜਾਣ ਸਕਦਾ ਹੈ ? ਪ੍ਰੰਤੂ ਇਹ ਠੀਕ ਗੱਲ ਸੀ ਕਿ ਉਹਨਾਂ ਨੇ ਹਿੰਦੂਆਂ ਦੇ ਮੁਕਾਬਲੇ ਸਿੱਖਾਂ ਨਾਲ ਕੁਝ ਚੰਗਾ ਸਲੂਕ ਕੀਤਾ। ਇਸ ਗੱਲ ਨਾਲ ਪੰਜਾਬ ਸਰਕਾਰ ਦੇ ਜ਼ੁੰਮੇਵਾਰ ਅਤੇ ਮਹਾਸ਼ਾ ਪ੍ਰੈਸ ਨੂੰ ਅੱਗ ਜਿਹੀ ਲੱਗ ਗਈ, ਮਨਘੜਤ ਕਿੱਸੇ ਘੜੇ ਗਏ ਅਤੇ ਇਹ ਸਾਬਤ ਕਰਨ ਦਾ ਯਤਨ ਕੀਤਾ ਜਾਣ ਲੱਗਾ ਕਿ ਭਾਰਤ ਵਿਰੁੱਧ ਸਿੱਖ ਪਾਕਿਸਤਾਨ ਨਾਲ ਕੋਈ ਸਾਜਿਸ਼ ਰਚੀ ਬੈਠੇ ਹਨ। ਅਲਫ਼ ਲੈਲਾ ਦੀਆਂ ਕਹਾਣੀਆਂ ਵਾਂਗ ਗੱਲਾਂ ਵਿਚੋਂ ਗੱਲਾਂ ਕੱਢੀਆਂ ਗਈਆਂ ਅਤੇ ਮਨਘੜਤ ਕਹਾਣੀਆਂ ਇਸ ਅਣਹੋਣੀ ਸਾਜਿਸ਼ ਨੂੰ ਸਾਬਤ ਕਰਨ ਲਈ ਘੜੀਆਂ ਗਈਆਂ। ਗਿਆਨੀ ਕਰਤਾਰ ਸਿੰਘ ਜੀ ਆਪਣੇ ਕੁਝ ਸਾਥੀਆਂ ਸਮੇਤ ਲਾਹੌਰ ਗਏ ਤਾਂ ਯਾਰ ਲੋਕਾਂ ਨੇ ਇਹ ਗੱਲ ਉਡਾ ਦਿੱਤੀ ਕਿ ਉਨ੍ਹਾਂ ਨੂੰ ਰਾਤੋ ਰਾਤ ਹਵਾਈ ਜ਼ਹਾਜ ਦੁਆਰਾ ਲਾਹੌਰ ਤੋਂ ਕਰਾਚੀ ਲੈ ਜਾ ਕੇ ਗਵਰਨਰ ਜਨਰਲ ਪਾਕਿਸਤਾਨ ਨਾਲ ਗੁਪਤ ਮੁਲਾਕਾਤ ਕਰਾਈ ਗਈ ਹੈ। ਸਿੱਖਾਂ ਨਾਲ ਹਿੰਦੂਆਂ ਦੇ ਮੁਕਾਬਲੇ ਚੰਗੇ ਸਲੂਕ ਨਾਲ ਗਵਰਨਰ ਪੰਜਾਬ ਸ੍ਰੀ ਸੀ. ਪੀ. ਐਨ. ਸਿੰਘ ਜਿਹੇ ਜ਼ੁੰਮੇਵਾਰ ਅਧਿਕਾਰੀ ਨੂੰ ਭੀ ਅੱਗ ਲੱਗ ਗਈ ਅਤੇ ਉਹਨਾਂ ਨੇ ਸਿੱਖਾਂ ਦੀ ਦੇਸ਼ ਭਗਤੀ ਪੁਰ ਸ਼ੱਕ ਕਰਦੇ ਹੋਏ ਇਹ ਕਹਿ ਮਾਰਿਆ ਕਿ ਉਹਨਾਂ ਨੂੰ ਦੱਸਣਾ ਪਵੇਗਾ ਕਿ ਉਹ ਭਾਰਤੀ ਪਹਿਲਾਂ ਹਨ ਕਿ ਸਿੱਖ ?

ਏਸੇ ਦੌਰਾਨ ਵਿੱਚ ਮਾ: ਤਾਰਾ ਸਿੰਘ ਜੀ ਵੱਲੋਂ ਪਾਕਿਸਤਾਨ ਵਿੱਚ ਰਹਿ ਗਏ ਗੁਰਦੁਆਰਿਆਂ ਅਤੇ ਉਹਨਾਂ ਦੀਆਂ ਜਾਇਦਾਦਾਂ ਦੇ ਮਸਲੇ ਨੂੰ ਹੱਲ ਕਰਨ ਲਈ ਇਹ ਤਜਵੀਜ਼ ਪੇਸ਼ ਕੀਤੀ ਗਈ ਕਿ ਉਸ ਪਾਸੇ ਦੇ ਸਾਰੇ

ਗੁਰਦੁਆਰਿਆਂ ਦੀ ਜ਼ਮੀਨ ਕਰਤਾਰਪੁਰ ਸਾਹਿਬ ਰਾਵੀ ਜਾਂ ਕਿਸੇ ਹੋਰ ਸਰਹੱਦੀ ਗੁਰਦੁਆਰੇ ਦੇ ਪਾਸ ਇਕੱਠੀ ਕਰਕੇ ਉਸ ਦਾ ਪ੍ਰਬੰਧ ਸ਼੍ਰੋ: ਗੁ: ਪ੍ਰ: ਕਮੇਟੀ ਦੇ ਹਵਾਲੇ ਕਰ ਦਿੱਤਾ ਜਾਵੇ, ਜੋ ਇਸ ਜ਼ਮੀਨ ਪੁਰ ਸਿੱਖ ਵਾਹਕ ਭੇਜ ਕੇ ਵਾਹੀ ਕਰਵਾਏਗੀ। ਇਹ ਤਜਵੀਜ਼ ਕੋਈ ਨਵੀਂ ਨਹੀਂ ਸੀ; ਇਸ ਤੋਂ ਦੋ-ਤਿੰਨ ਸਾਲ ਪਹਿਲੋਂ ਵੀ ਇਹੋ ਹੀ ਉਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੇਸ਼ ਕੀਤੀ ਸੀ ਕਿ ਜਿਸ ਦੇ ਪ੍ਰਧਾਨ ਜਥੇਦਾਰ ਊਧਮ ਸਿੰਘ ਨਾਗੋਕੇ ਸਨ, ਪ੍ਰੰਤੂ ਚੂੰਕਿ ਇਹ ਹੁਣ ਅਕਾਲੀ ਲੀਡਰ ਵੱਲੋਂ ਪੇਸ਼ ਕੀਤੀ ਗਈ ਸੀ, ਇਸ ਲਈ ਗੋਬਲਜ਼ ਦੇ ਮਹਾਸ਼ਾ ਚੇਲਿਆਂ ਨੇ ਇਸ ਨੂੰ ਪਾਕਿਸਤਾਨ ਵਿੱਚ ਸਿੱਖ ਜ਼ੋਨ ਦੀ ਤਜਵੀਜ਼ ਕਰਾਰ ਦੇ ਕੇ ਪਾਕਿਸਤਾਨ ਤੇ ਅਕਾਲੀ ਲੀਡਰਾਂ ਵਿੱਚ ਸਾਜਿਸ਼ ਦੇ ਇਕ ਹੋਰ ਸਬੂਤ ਵਜੋਂ ਪੇਸ਼ ਕੀਤਾ। ਇਸ ਬੇ-ਬੁਨਿਆਦ ਪ੍ਰਾਪੇਗੰਡੇ ਨੂੰ ਵੇਖ ਕੇ ਇਉਂ ਪ੍ਰਤੀਤ ਹੁੰਦਾ ਸੀ ਕਿ ਸਾਰੀ ਸਿੱਖ ਕੌਮ ਨੂੰ ਦੇਸ਼ ਦਾ ਗ਼ਦਾਰ ਕਰਾਰ ਦੇ ਕੇ ਜ਼ਲੀਲ ਕਰਨ ਤੇ ਜ਼ਲੀਲ ਕਰ ਕੇ ਕੁਚਲ ਦੇਣ ਦੀ ਸੋਚੀ-ਸਮਝੀ ਸਾਜਿਸ਼ ਪੁਰ ਅਮਲ ਹੋ ਰਿਹਾ ਹੈ। ਸਿੱਖ ਕੌਮ ਦੇ ਸਬਰ ਦਾ ਪਿਆਲਾ ਹੁਣ ਭਰ ਕੇ ਛਲਕਣ ਪੁਰ ਆ ਰਿਹਾ ਸੀ।

## ਮੋਰਚੇ ਦਾ ਬਿਗਲ

ਸਿੱਖ ਕੌਮ ਵਿਰੁੱਧ ਨਫ਼ਰਤ ਫ਼ੈਲਾਉਣ ਦੀ ਮੁਹਿੰਮ ਜ਼ੋਰਾਂ ਪੁਰ ਸੀ ਅਤੇ ਖਾਲਸਾ ਜੀ ਦੇ ਜਨਮ ਦਿਨ ਵੈਸਾਖੀ ਦਾ ਪੁਰਬ ਨੇੜੇ ਆ ਰਿਹਾ ਸੀ। ਲੁਧਿਆਣੇ ਦੇ ਜਲੂਸ ਪੁਰ ਕਾਲੀਚਰਨੀਆਂ ਦੇ ਹਮਲੇ ਵਿੱਚੋਂ ਸੱਚਰ ਸਰਕਾਰ ਨੇ ਇਹ ਬਹਾਨਾ ਪ੍ਰਾਪਤ ਕਰ ਲਿਆ ਸੀ ਕਿ ਸੂਬਿਆਂ ਦੀ ਨਵੀਂ ਹੱਦਬੰਦੀ ਸਬੰਧੀ ਇਕ ਨਾਅਰਾ ਲੱਗੇ ਤਾਂ ਉਸ ਦੇ ਜਵਾਬ ਵਿੱਚ ਦੂਸਰਾ ਲੱਗਦਾ ਹੈ ਅਤੇ ਇਸ ਤਰ੍ਹਾਂ ਅਮਨ ਤਬਾਹ ਹੋ ਜਾਂਦਾ ਹੈ। ਏਸੇ ਬਹਾਨੇ ਵੈਸਾਖੀ ਤੋਂ ਕੋਈ ਦਸ-ਪੰਦਰਾਂ ਦਿਨ ਪਹਿਲਾਂ ਜਲੂਸਾਂ ਅਤੇ ਨਾਅਰਿਆਂ ਪੁਰ ਇਸ ਲਈ ਪਾਬੰਦੀ ਲਾਉਣ ਦਾ ਐਲਾਨ ਕਰ ਦਿੱਤਾ ਗਿਆ ਕਿ ਵੈਸਾਖੀ ਦੇ ਇਕ ਦਿਨ ਪਿੱਛੋਂ ੧੪ ਅਪ੍ਰੈਲ ਨੂੰ ਅੰਮ੍ਰਿਤਸਰ ਵਿੱਚ ਸੀਸ ਭੇਟ ਮਹੱਲੇ ਦਾ ਜਲੂਸ ਨਿਕਲਣਾ ਸੀ ਅਤੇ ਸੱਚਰ ਸਰਕਾਰ ਸਿੱਖਾਂ ਨੂੰ ਹੋਰ ਜ਼ਲੀਲ ਕਰਨ ਲਈ ਉਸ ਜਲੂਸ ਵਿੱਚ ਉਹਨਾਂ ਦੇ

ਮੂੰਹਾਂ ਪੁਰ ੧੪੪ ਦਫਾ ਦੇ ਜਿੰਦਰੇ ਮਾਰਨਾ ਜ਼ਰੂਰੀ ਸਮਝਦੀ ਸੀ। ਇਸ ਪਾਬੰਦੀ ਦੇ ਐਲਾਨ ਵਿੱਚ ਇਹ ਭੀ ਕਿਹਾ ਗਿਆ ਕਿ ਬਿਨਾਂ ਆਗਿਆ ਪ੍ਰਾਪਤ ਕਰਨ ਤੋਂ ਕੋਈ ਜਲੂਸ ਨਹੀਂ ਨਿਕਲ ਸਕਦਾ। ਇਸ ਤੋਂ ਪਹਿਲਾਂ ਕਿਉਂਕਿ ਇਸ ਤਰ੍ਹਾਂ ਦੇ ਕਿਸੇ ਜਲੂਸ ਦੀ ਆਗਿਆ ਕਦੇ ਨਹੀਂ ਸੀ ਲਈ ਜਾਂਦੀ ਇਸ ਲਈ ਸਿਟੀ ਅਕਾਲੀ ਜਥਾ ਅੰਮ੍ਰਿਤਸਰ ਵੱਲੋਂ, ਜਿਸ ਵੱਲੋਂ ਹਮੇਸ਼ਾ ਇਹ ਜਲੂਸ ਨਿਕਲਦਾ ਆਇਆ ਹੈ, ਐਲਾਨ ਕਰ ਦਿੱਤਾ ਗਿਆ ਕਿ ਪਹਿਲੇ ਦੀ ਤਰ੍ਹਾਂ ਬਿਨਾਂ ਆਗਿਆ ਪ੍ਰਾਪਤ ਕਰਨ ਦੇ ਹੀ ਜਲੂਸ ਕੱਢਿਆ ਜਾਵੇਗਾ। ਇਸ ਐਲਾਨ ਨਾਲ ਸੱਚਰ ਸਰਕਾਰ ਨੂੰ ਥੋੜ੍ਹੀ ਜਹੀ ਹੋਸ਼ ਆ ਗਈ। ਉਸ ਨੇ ਹੁਕਮ ਵਿੱਚ ਤਰਮੀਮ ਕਰ ਦਿੱਤੀ ਕਿ ਜਲੂਸ ਤਾਂ ਬਿਨਾਂ ਆਗਿਆ ਪ੍ਰਾਪਤ ਕਰਨ ਦੇ ਨਿਕਲ ਸਕਦਾ ਹੈ; ਪ੍ਰੰਤੂ ਨਾਅਰੇ ਨਹੀਂ ਲੱਗ ਸਕਦੇ।

ਇਹ ਜਲੂਸ ਕੱਢਣ ਵਾਲਾ, ੧੪ ਅਪ੍ਰੈਲ ਦਾ ਦਿਨ ਆ ਗਿਆ। ਭਾਵੇਂ ਸੱਚਰ ਸਰਕਾਰ ਨੇ ਸ਼ਰੋਮਣੀ ਅਕਾਲੀ ਦਲ ਤੇ ਸਿੱਖ ਕੌਮ ਨੂੰ ਜ਼ਲੀਲ ਕਰਨ ਵਿੱਚ ਆਪਣੀ ਵੱਲੋਂ ਕੋਈ ਕਸਰ ਬਾਕੀ ਨਹੀਂ ਸੀ ਰੱਖੀ, ਪਰੰਤ ਅਕਾਲੀ ਲੀਡਰਸ਼ਿਪ ਫਿਰ ਵੀ ਕੋਈ ਕਦਮ ਉਸ ਨੂੰ ਆਪਣੀ ਪਾਲਿਸੀ ਪਰ ਨਜ਼ਰਸਾਨੀ ਕਰਨ ਦਾ ਮੌਕਿਆਂ ਦੇਣ ਬਿਨਾਂ ਨਹੀਂ ਸੀ ਚੁਕਣਾ ਚਾਹੁੰਦੀ, ਇਸ ਲਈ ਜਲੂਸ ਤੋਂ ਪਹਿਲਾਂ ਮਾਸਟਰ ਤਾਰਾ ਸਿੰਘ ਜੀ ਅਤੇ ਸਰਦਾਰ ਹੁਕਮ ਸਿੰਘ ਜੀ ਵੱਲੋਂ ਸੰਗਤਾ ਪਾਸ ਅਪੀਲ ਕੀਤੀ ਗਈ ਕਿ ਉਸ ਜਲੂਸ ਵਿੱਚ ਪੰਜਾਬੀ ਸੂਬੇ ਦੇ ਨਾਅਰੇ ਨਾ ਲਾਏ ਜਾਣ।

## ਜਵਾਬੀ ਨਾਅਰੇ ਤੇ ਹਮਲਾ

ਜਲੂਸ ਨਿਕਲਿਆ ਅਤੇ ਲੀਡਰਾਂ ਦੇ ਹੁਕਮ ਦੀ ਪਾਬੰਦੀ ਕਰਦਾ ਹੋਇਆ ਘੰਟਾ ਘਰ ਦੇ ਚੌਕ ਤਕ ਪੁੱਜ ਗਿਆ। ਇਸ ਚੌਂਕ ਵਿੱਚ ਕੁਝ ਫ਼ਿਰਕਾਪ੍ਰਸਤ ਸ਼ਰਾਰਤੀ ਖੜ੍ਹੇ ਸਨ, ਜੋ ਲੁਧਿਆਣੇ ਦੇ ਫ਼ਿਤਨਾਗਰ ਡਾਕਟਰ ਕਾਲੀ ਚਰਨ ਨੇ ਉਚੇਚੇ ਅੰਮ੍ਰਿਤਸਰ ਆ ਕੇ ਇਸ ਮਕਸਦ ਲਈ ਤਿਆਰ ਕੀਤੇ ਸਨ। ਉਹਨਾਂ ਨੇ ਏਥੇ ਉਹੋ ਹੀ ਖੇਡ ਖੇਡੀ ਜੋ ਕਿ ੩੧ ਦਸੰਬਰ ੧੯੫੪ ਨੂੰ ਲੁਧਿਆਣੇ ਵਿੱਚ ਖੇਡੀ ਸੀ। ਘੰਟਾ ਘਰ ਦੇ ਚੌਕ ਤੋਂ ਹੀ ਜਲੂਸ ਪੁਰ ਇਟਾਂ ਵੱਟੇ ਪੈਣੇ ਅਤੇ

ਪੰਜਾਬੀ ਸੂਬੇ ਵਿਰੁੱਧ ਨਾਅਰੇ ਲੱਗਣੇ ਸ਼ੁਰੂ ਹੋ ਗਏ। ਇਸ ਪੁਰ ਜਲੂਸ ਵਿੱਚੋਂ ਭੀ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ ਕੁਝ ਗਭਰੂਆਂ ਨੇ ਲਾਉਣੇ ਸ਼ੁਰੂ ਕਰ ਦਿੱਤੇ। ਇਹ ਨਾਅਰੇ ਤਾਂ ਜਲੂਸ ਵਿੱਚੋਂ ਜ਼ਰੂਰ ਲੱਗਦੇ ਰਹੇ, ਪਰੰਤੂ ਹਮਲਾਵਰਾਂ ਦੀ ਇਨਤਿਹਾਈ ਇਸ਼ਤਿਆਲ-ਅੰਗੇਜ਼ੀ ਦੇ ਬਾਵਜੂਦ ਜਲੂਸ ਡਸਿਪਲਨ ਤੇ ਸ਼ਾਂਤੀ ਨਾਲ ਅੱਗੇ ਵਧਦਾ ਗਿਆ। ਸਥਾਨਕ ਅਧਿਕਾਰੀਆਂ ਅਤੇ ਪੁਲਿਸ ਦਾ ਰਵੱਈਆ ਇਕ ਪੱਖੀ ਤੇ ਇਤਰਾਜ਼ਯੋਗ ਸੀ ਅਤੇ ਹਮਲਾਵਰ ਸ਼ਰਾਰਤੀਆਂ ਨੂੰ ਲਗਾਤਾਰ ਉਹਨਾਂ ਵੱਲੋਂ ਸ਼ਹਿ ਮਿਲ ਰਹੀ ਸੀ, ਇਸ ਕਰ ਕੇ ਸਿੱਖ ਸੰਗਤਾਂ ਵਿੱਚ ਅਥਾਹ ਗੁੱਸੇ ਤੇ ਜੋਸ਼ ਦੀ ਲਹਿਰ ਪੈਦਾ ਹੋ ਗਈ। ਜਲੂਸ ਦੇ ਖਾਤਮੇ ਪੁਰ ਬੁਰਜ ਅਕਾਲੀ ਫੂਲਾ ਸਿੰਘ ਪੁਰ ਸਜੇ ਹੋਏ ਭਾਰੀ ਦੀਵਾਨ ਵਿੱਚ ਤਕਰੀਰ ਕਰਦੇ ਹੋਏ ਮਾਸਟਰ ਤਾਰਾ ਸਿੰਘ ਜੀ ਨੇ ਐਲਾਨ ਕੀਤਾ ਕਿ ਅਸਾਡੇ ਸਬਰ ਦਾ ਪਿਆਲਾ ਹੁਣ ਭਰ ਚੁਕਿੱਆ ਹੈ, ਜਲੂਸਾਂ ਪੁਰ ਹੋਰ ਹਮਲੇ ਨਹੀਂ ਸਹਾਰੇ ਜਾਣਗੇ। ਮਾਸਟਰ ਜੀ ਨੇ ਇਹ ਸਾਰੇ ਹਮਲਿਆਂ ਤੇ ਵਧੀਕੀਆਂ ਦੀ ਜ਼ੁਮੇਵਾਰੀ ਲਾਲਾ ਭੀਮ ਸੈਨ ਸੱਚਰ ਪੁਰ ਸੁੱਟੀ ਅਤੇ ਉਹਨਾਂ ਵਿਰੁੱਧ ਸਿੱਖ ਕੌਮ ਦਾ ਗ਼ਮ ਤੇ ਗੁੱਸਾ ਪ੍ਰਗਟ ਕਰਨ ਲਈ 'ਸੱਚਰ ਮੁਰਦਾਬਾਦ' ਦੇ ਨਾਅਰੇ ਭੀ ਲਵਾਏ। ਸੰਗਤਾਂ ਵਿੱਚ ਇਸ ਸਮੇਂ ਜੋਸ਼ ਦਾ ਹੜ੍ਹ ਆਇਆ ਹੋਇਆ ਸੀ।

ਸੀਸ ਭੇਟ ਜਲੂਸ ਵਿੱਚ ਗੜਬੜ ਪਾਉਣ ਵਾਲੇ ਜਿਥੇ ਸੰਗੀ ਮਹਾਸ਼ਿਆਂ ਦੇ ਕੁਝ ਗਿਣੇ-ਮਿਥੇ ਮੁੰਡੇ ਪਕੜ ਲਏ ਗਏ, ਉਥੇ ਪੁਲਸ ਨੇ ਪੁਰਅਮਨ ਸਿੱਖ ਨੌਜਵਾਨਾਂ ਦੀ ਗ੍ਰਿਫਤਾਰੀ ਦੇ ਵਾਰੰਟ ਵੀ ਜਾਰੀ ਕਰ ਦਿੱਤੇ ਤੇ ਇਸੇ ਰਾਤ ਤੇ ਦੂਜੇ ਦਿਨ ਵਿੱਚ ਕੁੱਲ ੩੪ ਸਿੱਖ ਨੌਜਵਾਨਾਂ ਨੂੰ ਦਫ਼ਾ ੧੮੮ ਹੇਠ ਗ੍ਰਿਫਤਾਰ ਕਰ ਲਿਆ ਗਿਆ। ਇਨ੍ਹਾਂ ਵਿੱਚ ਅਕਾਲੀ ਜਥੇ ਦੇ ਸਿਰਕਰਦਾ ਮੁਖੀ ਸ. ਮਨਜੀਤ ਸਿੰਘ ਐਡੀਟਰ 'ਸੰਤ ਸਿਪਾਹੀ', ਬੇਦੀ ਰਛਪਾਲ ਸਿੰਘ ਮਿਉਂਸਪਲ ਕਮਿਸ਼ਨਰ, ਸ. ਹਰਬੰਸ ਸਿੰਘ 'ਗੜਗੱਜ', ਸ. ਪੂਰਨ ਸਿੰਘ 'ਜੋਸ਼', ਸ. ਸੰਤੋਖ ਸਿੰਘ ਥੜਾ ਸਾਹਿਬ, ਸ. ਕਰਤਾਰ ਸਿੰਘ 'ਅੰਮ੍ਰਿਤ', ਕਾਕਾ ਪ੍ਰੀਤਮ ਸਿੰਘ 'ਸੇਵਕ', ਸ. ਇੰਦਰ ਸਿੰਘ ਕੰਬੋ, ਸ. ਤੇਜਾ ਸਿੰਘ, ਸ. ਹਰਬੰਸ ਸਿੰਘ ਭਾਟੀਆ, ਸ. ਪ੍ਰਿਤਪਾਲ ਸਿੰਘ ਤੇ ਸ. ਅਵਤਾਰ ਸਿੰਘ 'ਜੋਗੀ' ਆਦਿ ਸ਼ਾਮਲ ਸਨ। ਇਨ੍ਹਾਂ ਸਾਰਿਆਂ ਨੇ ਗ੍ਰਿਫ਼ਤਾਰੀ ਤੋਂ ਪਿਛੋਂ ਧੜੱਲੇਦਾਰ ਬਿਆਨ

ਦਿੱਤੇ ਤੇ ਜ਼ਮਾਨਤਾਂ ਦਾਖਲ ਕਰ ਕੇ ਰਿਹਾ ਹੋਣ ਤੋਂ ਇਨਕਾਰ ਕਰ ਦਿੱਤਾ।

## ਅਲਟੀਮੇਟਮ

ਅਗਲੇ ਦਿਨ ਗੁਰੂ ਕੇ ਬਾਗ਼ ਵਿੱਚ ਇਕ ਭਾਰੀ ਦੀਵਾਨ ਵਿੱਚ ਤਕਰੀਰ ਕਰਦੇ ਹੋਏ ਮਾਸਟਰ ਤਾਰਾ ਸਿੰਘ ਜੀ ਨੇ ਪੰਜਾਬ ਦੀ ਸੱਚਰ ਸਰਕਾਰ ਨੂੰ "ਪੰਜਾਬੀ ਸੂਬਾ ਜ਼ਿੰਦਾਬਾਦ" ਦੇ ਬੇਜ਼ਰਰ ਨਾਅਰੇ ਪੁਰ ਪਾਬੰਦੀ ਵਿਰੁੱਧ ਮੋਰਚਾ ਲਾਉਣ ਲਈ ਅਲਟੀਮੇਟਮ ਦੇ ਦਿੱਤਾ। ਉਹਨਾਂ ਐਲਾਨ ਕੀਤਾ ਕਿ ੨੪ ਅਪਰੈਲ ਨੂੰ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਸੱਦੀ ਜਾ ਰਹੀ ਹੈ; ਜੇ ਕਰ ਤਦ ਤਕ ਇਹ ਪਾਬੰਦੀ ਵਾਪਸ ਲੈਣ ਦਾ ਐਲਾਨ ਨਾ ਕੀਤਾ ਗਿਆ ਤਾਂ ਮੋਰਚਾ ਲਾ ਦਿੱਤਾ ਜਾਵੇਗਾ। ੨੪ ਅਪ੍ਰੈਲ ਤਕ ਜਦ ਸੱਚਰ ਸਰਕਾਰ ਦੇ ਕੰਨਾਂ ਪੁਰ ਜੂੰ ਨਾ ਸਰਕੀ ਤਾਂ ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਨੇ ਨਾਅਰਿਆਂ ਤੋਂ ਪਾਬੰਦੀ ਵਾਪਸ ਕਰਾਉਣ ਲਈ ਭਾਰਤ ਸਰਕਾਰ ਨੂੰ ਮੌਕਾ ਦੇਣਾ ਜ਼ਰੂਰੀ ਸਮਝਿਆ; ਉਸ ਤੋਂ ਮੰਗ ਕੀਤੀ ਗਈ ਕਿ ਉਹ ੧੫ ਦਿਨਾਂ ਦੇ ਅੰਦਰ ਅੰਦਰ ੯ ਮਈ ਤਕ ਪਾਬੰਦੀ ਵਾਪਸ ਕਰਾ ਦੇਵੇ, ਨਹੀਂ ਤਾਂ ਮੋਰਚਾ ਲਾ ਦਿੱਤਾ ਜਾਵੇਗਾ। ਨਾਲ ਹੀ ਮੋਰਚੇ ਦੇ ਪਹਿਲੇ ਡਿਕਟੇਟਰ ਮਾਸਟਰ ਤਾਰਾ ਸਿੰਘ ਜੀ ਮੁਕੱਰਰ ਕਰ ਦਿੱਤੇ ਗਏ ਅਤੇ ਉਹਨਾਂ ਨੂੰ ਮੋਰਚਾ ਚਲਾਉਣ ਦੇ ਸਾਰੇ ਅਧਿਕਾਰ ਦੇ ਦਿੱਤੇ ਗਏ।

## ਸੱਚਰ ਦੀਆਂ ਭੁਆਟਣੀਆਂ

ਹੁਣ ਲਾਲਾ ਭੀਮ ਸੈਨ ਸੱਚਰ ਨੇ ਬੁਰੀ ਤਰ੍ਹਾਂ ਭੁਆਟਣੀਆਂ ਲੈਣੀਆਂ ਸ਼ੁਰੂ ਕਰ ਦਿੱਤੀਆਂ। ਉਨ੍ਹਾਂ ਪੁਰ ਕਿਉਂਕਿ ਮਹਾਸ਼ਾ ਕ੍ਰਿਸ਼ਨ ਤੇ ਕਾਲੀ ਚਰਨ ਦਾ ਰੰਗ ਬੜਾ ਗੂਹੜਾ ਚੜ੍ਹਿਆ ਹੋਇਆ ਸੀ, ਇਸ ਲਈ ਉਹ ਕੁਚਲਣ ਦੀਆਂ ਧਮਕੀਆਂ ਦਈ ਜਾ ਰਹੇ ਸਨ, ਪ੍ਰੰਤੂ ਅੰਦਰ ਹੀ ਅੰਦਰ ਇਹ ਮਹਿਸੂਸ ਭੀ ਕਰਦੇ ਸਨ ਕਿ ਮੋਰਚਾ ਲੱਗ ਗਿਆ ਤਾਂ ਹਾਲਾਤ ਸੰਭਾਲਣੇ ਔਖੇ ਹੋ ਜਾਣਗੇ। ਇਸ ਸਮੇਂ ਕਈ ਪਾਸਿਆਂ ਤੋਂ ਯਤਨ ਹੋ ਰਿਹਾ ਸੀ ਕਿ ਮੋਰਚਾ ਨਹੀਂ ਲੱਗਣਾ ਚਾਹੀਦਾ। ੧ ਮਈ ਨੂੰ ਦੀਵਾਨ ਚਮਨ ਲਾਲ ਦੇ ਸੱਦੇ ਪੁਰ ਲੁਧਿਆਣੇ ਵਿੱਚ ਸਾਰੀਆਂ ਪਾਰਟੀਆਂ ਦੇ ਪ੍ਰਤੀਨਿਧਾਂ ਦੀ ਸਾਂਝੀ ਮੀਟਿੰਗ

ਹੋਈ ਜਿਸ ਵਿੱਚ ਅਕਾਲੀਆਂ ਵੱਲੋਂ ਸ. ਗੁਪਾਲ ਸਿੰਘ 'ਖਾਲਸਾ', ਸਰਦਾਰ ਰਾਮ ਦਿਆਲ ਸਿੰਘ, ਤੇ ਸਰਦਾਰ ਅਜਮੇਰ ਸਿੰਘ ਸ਼ਾਮਲ ਹੋਏ ਅਤੇ ਮਹਾਂ ਪੰਜਾਬ ਵੱਲੋਂ ਡਾਕਟਰ ਕਾਲੀ ਚਰਨ ਆਪਣੇ ਕੁਝ ਸਾਥੀਆਂ ਸਮੇਤ ਆਇਆ। ਫ਼ੈਸਲਾ ਹੋ ਗਿਆ ਕਿ ਇਕ ਦੂਜੇ ਵਿਰੁੱਧ ਜਵਾਬੀ ਨਾਅਰੇ ਨਹੀਂ ਲਾਏ ਜਾਣਗੇ । ਨਾਅਰਿਆਂ ਪੁਰ ਪਾਬੰਦੀ ਕੇਵਲ ਇਸ ਬਹਾਨੇ ਨਾਲ ਹੀ ਲਾਈ ਗਈ ਸੀ ਕਿ ਜਵਾਬੀ ਨਾਅਰੇ ਲੱਗਣ ਕਰਕੇ ਫ਼ਸਾਦ ਦਾ ਖਤਰਾ ਹੈ ਅਤੇ ਲੁਧਿਆਣੇ ਦੇ ਫ਼ੈਸਲੇ ਨਾਲ ਇਹ ਬਹਾਨਾ ਖਤਮ ਹੋ ਗਿਆ।

ਇਸ ਤੋਂ ਦੋ ਦਿਨ ਪਿੱਛੋਂ ੩ ਮਈ ਨੂੰ ਲਾਲਾ ਭੀਮ ਸੈਨ ਸੱਚਰ ਦੇ ਆਪਣੇ ਸੱਦੇ ਪੁਰ ਸਰਦਾਰ ਅਜਮੇਰ ਸਿੰਘ ਨੇ ਪੰਜਾਬ ਅਸੈਂਬਲੀ ਦੇ ਕੁਝ ਹੋਰ ਅਕਾਲੀ ਮੈਂਬਰਾਂ ਸਮੇਤ ਚੰਡੀਗੜ੍ਹ ਵਿੱਚ ਉਹਨਾਂ ਨਾਲ ਗੱਲਬਾਤ ਕੀਤੀ, ਜਿਸ ਵਿੱਚ ਇਸ ਗੱਲ ਦਾ ਫ਼ੈਸਲਾ ਹੋ ਗਿਆ ਕਿ ਨਾਅਰਿਆਂ ਪੁਰ ਲਾਈ ਪਾਬੰਦੀ ਵਾਪਸ ਲੈ ਲਈ ਜਾਵੇਗੀ। ਸੱਚਰ ਸਾਹਿਬ ਨੇ ਇਕਰਾਰ ਕੀਤਾ ਕਿ ਉਹ ਦਿੱਲੀ ਜਾ ਰਹੇ ਹਨ ਅਤੇ ਉਥੋਂ ਵਾਪਸੀ ਪਰ ਪਾਬੰਦੀ ਚੁੱਕਣ ਦਾ ਐਲਾਨ ਕਰ ਦਿੱਤਾ ਜਾਵੇਗਾ। ਇਹ ਖ਼ਬਰ ਦੇਸ਼ ਭਰ ਦੇ ਅਖ਼ਬਾਰਾਂ ਵਿੱਚ ਪਹਿਲਾਂ ਚੰਡੀਗੜ੍ਹ ਤੇ ਫੇਰ ਨਵੀਂ ਦਿੱਲੀ ਦੇ ਹਵਾਲੇ ਨਾਲ ਛਪੀ ਤੇ ਇਹ ਪੱਕੀ ਤਰ੍ਹਾਂ ਪ੍ਰਗਟ ਕੀਤਾ ਜਾਣ ਲੱਗਾ ਕਿ ਹੁਣ ਮੋਰਚਾ ਨਹੀਂ ਲੱਗੇਗਾ। ਸੱਚਰ ਸਾਹਿਬ ਤਿੰਨ-ਚਾਰ ਦਿਨ ਦਿੱਲੀ ਤੇ ਚੰਡੀਗੜ੍ਹ ਦੇ ਚੱਕਰ ਕੱਟਦੇ ਰਹੇ ਅਤੇ ਆਖਰ ਸੱਤ ਮਈ ਦੀ ਸਵੇਰ ਨੂੰ ਚੰਡੀਗੜ੍ਹ ਆ ਕੇ ਐਲਾਨ ਕਰ ਦਿੱਤਾ ਕਿ ਸਰਕਾਰ ਫਿਰਕਾਪ੍ਰਸਤ ਅਕਾਲੀਆਂ ਦੇ ਹੱਕ ਵਿੱਚ ਦਸਤਬਰਦਾਰ ਹੋਣ ਲਈ ਤਿਆਰ ਨਹੀਂ ਹੈ ਅਤੇ ਜੇਕਰ ਉਹਨਾਂ ਮੋਰਚਾ ਲਾਇਆ ਤਾਂ ਕੁਚਲ ਕੇ ਰੱਖ ਦਿੱਤਾ ਜਾਵੇਗਾ।

ਸਰਦਾਰ ਅਜਮੇਰ ਸਿੰਘ ਨੇ ਲੁਧਿਆਣੇ ਤੋਂ ਟੈਲੀਫ਼ੋਨ ਕਰਕੇ ਲਾਲਾ ਭੀਮ ਸੈਨ ਸੱਚਰ ਪਾਸੋਂ ਇਕਰਾਰ ਤੋਂ ਭੱਜ ਜਾਣ ਬਾਬਤ ਪੁੱਛਿਆ ਤਾਂ ਉਹ ਕੋਈ ਉੱਤਰ ਨਾ ਦੇ ਸਕੇ। ਕੇਵਲ ਇਤਨਾ ਹੀ ਕਿਹਾ ਕਿ ਸਰਕਾਰੀ ਪਾਲਸੀ ਦਾ ਐਲਾਨ ਕਰ ਦਿੱਤਾ ਗਿਆ ਹੈ।

# ਪ੍ਰੋਗਰਾਮ ਤੈਅ ਹੋ ਗਿਆ

ਏਸੇ ਦਿਨ ਅੰਮ੍ਰਿਤਸਰ 'ਚ ਸ਼੍ਰੋਮਣੀ ਅਕਾਲੀ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਹੋਈ, ਜਿਸ ਵਿੱਚ ਜ਼ਿਲ੍ਹਾ ਅਕਾਲੀ ਜਥਿਆਂ ਦੇ ਜਥੇਦਾਰ ਤੇ ਸਕੱਤਰ ਵੀ ਸ਼ਾਮਲ ਹੋਏ ਅਤੇ ਮੋਰਚੇ ਦਾ ਸਾਰਾ ਪ੍ਰੋਗਰਾਮ ਤੈਅ ਕਰ ਲਿਆ ਗਿਆ।

੯ ਮਈ ਨੂੰ ਲੁਧਿਆਣੇ ਵਿੱਚ ਆਲ ਪਾਰਟੀਜ਼ ਕਨਵੈਨਸ਼ਨ ਲਾਲਾ ਕੇਦਾਰ ਨਾਥ ਸਹਿਗਲ ਦੀ ਪ੍ਰਧਾਨਗੀ ਹੇਠਾਂ ਹੋਈ ਅਤੇ ਮੋਰਚੇ ਦੀ ਹਮਾਇਤ ਦਾ ਐਲਾਨ ਕਰ ਦਿੱਤਾ ਗਿਆ।

ਏਸੇ ਰਾਤ ਦੇ ੧੧ ਵਜੇ ਮੋਰਚੇ ਦਾ ਆਖਰੀ ਬਿਗਲ ਵਜਾ ਦਿੱਤਾ ਗਿਆ ਅਤੇ ਅਕਾਲੀ ਹੈਡਕਵਾਟਰ ਤੋਂ ਐਲਾਨ ਕੀਤਾ ਗਿਆ ਕਿ ੧੦ ਮਈ ਨੂੰ ਮੋਰਚਾ ਲੱਗੇਗਾ ਅਤੇ ਪਹਿਲੇ ਸਤਿਆਗ੍ਰਹੀ ਜਥੇ ਦੀ ਅਗਵਾਈ ਕਰਦੇ ਹੋਏ ਮਾਸਟਰ ਤਾਰਾ ਸਿੰਘ ਜੀ ਆਪ ਸਭ ਤੋਂ ਪਹਿਲਾਂ ਜੇਲ੍ਹ ਜਾਣਗੇ।

# ਮੋਰਚਾ ਗਰਮ
# ਮਾਸਟਰ ਜੀ ਤੇ ਹੋਰ ਲੀਡਰ ਗ੍ਰਿਫ਼ਤਾਰ

ਦਸ ਮਈ ਨੂੰ ਸ਼ਾਮ ਦੇ ਸੱਤ ਵਜੇ ਮੋਰਚਾ ਗਰਮ ਹੋ ਗਿਆ। ਮੰਜੀ ਸਾਹਿਬ (ਗੁਰੂ ਕੇ ਬਾਗ਼) ਇਕ ਭਾਰੀ ਦੀਵਾਨ ਸਜਿਆ। ਦੀਵਾਨ ਅਸਥਾਨ ਤੋਂ ਲੈ ਕੇ ਗੁਰੂ ਰਾਮਦਾਸ ਸਰਾਂ ਤੋਂ ਪਰ੍ਹੇ ਪ੍ਰੇਮ ਹੋਟਲ ਤੱਕ ਕੋਈ ਦੋ ਲੱਖ ਇਨਸਾਨੀ ਸਿਰਾਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਮਾਸਟਰ ਜੀ ਨੇ ਮੋਰਚੇ ਵਿੱਚ ਜਾਣ ਤੋਂ ਪਹਿਲਾਂ ਐਲਾਨ ਕੀਤਾ ਕਿ ਸਿੱਖ ਕੌਮ ਦੀ ਅਣਖ ਤੇ ਆਜ਼ਾਦੀ ਨੂੰ ਕਾਇਮ ਰੱਖਣ ਲਈ ਹੁਣ ਫੇਰ ਸ੍ਰੀ ਗੁਰੂ ਤੇਗ ਬਹਾਦਰ ਜੀ ਵਾਂਗੂੰ ਸੀਸ ਭੇਟ ਕਰਨ ਦਾ ਸਮਾਂ ਆ ਗਿਆ ਹੈ। ਉਹਨਾਂ ਨੇ ਹੇਠ ਲਿਖਿਆ ਸੁਨੇਹਾ ਸਿੱਖ ਸੰਗਤਾਂ ਦੇ ਨਾਮ ਗ੍ਰਿਫ਼ਤਾਰੀ ਦੇਣ ਤੋਂ ਪਹਿਲਾਂ ਦਿੱਤਾ :

"ਸਿੰਘੋ! ਅਸੀਂ ਅਜ਼ਾਦੀ ਮੰਗਦੇ ਹਾਂ ਤੇ ਇਹ ਅਸਾਨੂੰ ਡੂੰਘੀ ਗ਼ੁਲਾਮੀ ਹੇਠਾਂ ਫਸਾਉਣ ਨੂੰ ਫਿਰਦੇ ਹਨ। ਅਸੀਂ ਵਰਤਮਾਨ ਦਸ਼ਾ ਤੋਂ ਸੰਤੁਸ਼ਟ

ਨਹੀਂ ਹਾਂ ਤੇ ਪੰਜਾਬੀ ਸੂਬਾ ਮੰਗਦੇ ਹਾਂ, ਪ੍ਰੰਤੂ ਇਹ ਅਸਾਨੂੰ ਪੰਜਾਬੀ ਸੂਬੇ ਦੀ ਮੰਗ ਲਈ ਪ੍ਰਚਾਰ ਕਰਨ ਤੋਂ ਭੀ ਰੋਕਦੇ ਹਨ। ਇਸ ਦੇ ਨਾਅਰੇ ਪੁਰ ਪਾਬੰਦੀ ਲਾ ਦਿੱਤੀ ਗਈ ਹੈ। ਖਾਲਸਾ ਜੀ! ਇਹ ਸਮਝ ਲਓ ਕਿ ਸਭ ਕੁਝ ਸਾਡੀ ਅਣਖ ਮਾਰਨ ਲਈ ਹੋ ਰਿਹਾ ਹੈ। ਇਹੀ ਕੁਝ ਤਾਂ ਅਸਾਡੇ ਕੋਲ ਹੈ, ਜੇ ਇਹ ਗਈ ਤਾਂ ਸਮਝ ਲਓ ਸਭ ਕੁਝ ਗਿਆ, ਇਸ ਲਈ ਅਣਖ ਕਾਇਮ ਰੱਖਣ ਲਈ ਸਭ ਕੁਝ ਦਾਅ ਤੇ ਲਾ ਦਿਓ। ਇਹ ਸਮਾਂ ਗੁਰੂ ਤੇਗ ਬਹਾਦਰ ਜੀ ਦੇ ਪੂਰਨਿਆਂ ਪੁਰ ਚੱਲ ਕੇ ਸ਼ਾਂਤਮਈ ਰਹਿੰਦੇ ਹੋਏ ਸੀਸ ਭੇਟ ਕਰਨ ਦਾ ਹੈ। ਮੁਕਾਬਲਾ ਹੰਕਾਰੀ ਹਾਕਮਾਂ ਨਾਲ ਹੈ, ਪਰ ਅਸਾਨੂੰ ਭਰੋਸਾ ਉਸ ਗੁਰੂ ਉਤੇ ਹੈ ਕਿ ਜਿਸ ਨੇ ਕਿਹਾ ਸੀ :

*ਗਰੀਬਾ ਉਪਰਿ ਜਿ ਖਿੰਜੈ ਦਾੜੀ ॥*
*ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥* *(ਪੰਨਾ ੧੯੯)*

ਮਾਸਟਰ ਜੀ ਦਾ ਇਹੋ ਹੀ ਉਹ ਸੁਨੇਹਾ ਸੀ ਕਿ ਜਿਸ ਨੇ ਸਾਰੀ ਸਿੱਖ ਕੌਮ ਵਿੱਚ ਇਕ ਅੱਗ ਜਿਹੀ ਲਾ ਦਿੱਤੀ ਅਤੇ ਕੌਮ ਦਾ ਇਕ-ਇਕ ਬੱਚਾ ਅੱਗੇ ਚੱਲ ਕੇ ਕੁਰਬਾਨੀ ਦੇਣ ਲਈ ਤਿਆਰ ਹੋ ਗਿਆ।

ਮਾਸਟਰ ਜੀ ਨੇ ਐਲਾਨ ਕੀਤਾ ਕਿ ੧੪੪ ਅਸੀਂ ਨਹੀਂ ਤੋੜਨੀ, ਅਸੀਂ ਤੋੜਨੀ ਹੈ ਕੇਵਲ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਬੇਜ਼ਰਰ ਨਾਅਰੇ ਪੁਰ ਲੱਗੀ ਹੋਈ ਨਾਜਾਇਜ਼ ਪਾਬੰਦੀ, ਇਸ ਲਈ ਅਸੀਂ ਚਾਰ-ਚਾਰ ਦੇ ਜਥੇ ਵਿੱਚ ਜਾ ਕੇ 'ਪੰਜਾਬੀ ਸੂਬਾ ਜ਼ਿੰਦਾਬਾਦ' 'ਹਿੰਦੂ ਸਿੱਖ ਏਕਤਾ ਜ਼ਿੰਦਾਬਾਦ' 'ਆਜ਼ਾਦ ਭਾਰਤ ਜ਼ਿੰਦਾਬਾਦ' ਤੇ 'ਹਰਿਆਣਾ ਪ੍ਰਾਂਤ ਜ਼ਿੰਦਾਬਾਦ' ਦੇ ਮੋਰਚੇ ਲਈ ਨਿਯਤ ਨਾਅਰੇ ਮਾਰ ਕੇ ਗ੍ਰਿਫ਼ਤਾਰੀਆਂ ਦਿਆਂਗੇ।

ਇਸ ਦੇ ਪਿੱਛੋਂ ਮਾਸਟਰ ਜੀ ਆਪਣੇ ਤਿੰਨ ਹੋਰ ਸਾਥੀਆਂ ਸਮੇਤ ਮੋਰਚੇ ਵਿੱਚ ਸਭ ਤੋਂ ਪਹਿਲਾਂ ਆਪਣੀ ਗ੍ਰਿਫ਼ਤਾਰੀ ਦੇਣ ਲਈ ਮੰਜੀ ਸਾਹਿਬ ਦੇ ਦੀਵਾਨ ਵਿੱਚੋਂ ਬਾਹਰ ਨਿਕਲੇ। ਪੁਲੀਸ ਦੀ ਭਾਰੀ ਗਿਣਤੀ ਸ੍ਰੀ ਗੁਰੂ ਰਾਮ ਦਾਸ ਸਰਾਂ ਦੇ ਪਰ੍ਹੇ ਅਖਾੜੇ ਬੇਰੀ ਵਾਲੇ ਦੇ ਸਾਹਮਣੇ ਉਨ੍ਹਾਂ ਦੇ ਸਵਾਗਤ ਲਈ ਮੌਜੂਦ ਸੀ। ਜਦ ਮਾਸਟਰ ਜੀ ਗ੍ਰਿਫ਼ਤਾਰੀ ਲਈ ਜਾ ਰਹੇ ਸਨ ਤਾਂ

ਲੋਕ ਉਨ੍ਹਾਂ ਤੇ ਉਨ੍ਹਾਂ ਦੇ ਸਾਥੀਆਂ ਪਰ ਪੈਸਿਆਂ, ਨੋਟਾਂ ਅਤੇ ਫੁੱਲਾਂ ਦੀ ਬਰਖਾ ਕਰ ਰਹੇ ਸਨ। ਨਾਕੇ ਪੁਰ ਪੁੱਜਣ 'ਤੇ ਮਾਸਟਰ ਜੀ ਨੂੰ ਪੁਲੀਸ ਨੇ ਗ੍ਰਿਫ਼ਤਾਰ ਕਰਕੇ ਆਪਣੀ ਜੀਪ ਵਿੱਚ ਬਿਠਾ ਲਿਆ ਤੇ ਬਾਕੀ ਸਾਥੀ ਲਾਰੀ ਵਿੱਚ ਬਿਠਾ ਕੇ ਲੈ ਜਾਏ ਗਏ। ਇਸ ਦੇ ਪਿੱਛੋਂ ਦੋ ਹੋਰ ਜਥਿਆਂ ਨੇ ਏਸੇ ਤਰ੍ਹਾਂ ਨਿਯਤ ਨਾਅਰੇ ਲਾਉਂਦੇ ਹੋਏ ਗ੍ਰਿਫ਼ਤਾਰੀ ਦਿੱਤੀ। ਇਸ ਤਰ੍ਹਾਂ ਮੋਰਚੇ ਦੇ ਪਹਿਲੇ ਦਿਨ ਮਾਸਟਰ ਜੀ ਦੀ ਜਥੇਦਾਰੀ ਹੇਠਾਂ ਉਨ੍ਹਾਂ ਤੋਂ ਬਿਨਾਂ ੧੦ ਹੋਰ ਹੇਠ ਲਿਖੇ ਸਿੰਘਾਂ ਨੇ ਗ੍ਰਿਫ਼ਤਾਰੀ ਦਿੱਤੀ :

੧. ਸ. ਮੱਖਣ ਸਿੰਘ ਵੇਰਕਾ, ੨. ਸ. ਕਾਲਾ ਸਿੰਘ ਸੁਲਤਾਨ ਵਿੰਡ, ੩. ਸ. ਨਰੈਣ ਸਿੰਘ ਹਮਜਾ, ੪. ਸ. ਤਾਰਾ ਸਿੰਘ ਸ਼ਹੀਦ, ੫. ਸ. ਸ਼ੇਰ ਸਿੰਘ ਜੇਜਾ, ੬. ਸ. ਦਲਜੀਤ ਸਿੰਘ ਇੰਚਾਰਜ ਬੀਰ ਖਾਲਸਾ ਦਲ, ੭. ਸ. ਅਵਤਾਰ ਸਿੰਘ ਸ਼ਤੀਰੀਆਂ ਵਾਲੇ, ੮. ਬਾਬਾ ਕਰਤਾਰ ਸਿੰਘ ਕੋਟ ਬਾਬਾ ਦੀਪ ਸਿੰਘ, ੯. ਸ. ਸੰਤੋਖ ਸਿੰਘ ਅੰਮ੍ਰਿਤਸਰ ਅਤੇ ੧੦. ਸ. ਬਲਬੀਰ ਸਿੰਘ ਅੰਮ੍ਰਿਤਸਰ।

## ਧੜਾ ਧੜ ਗ੍ਰਿਫ਼ਤਾਰੀਆਂ

ਮਾਸਟਰ ਤਾਰਾ ਸਿੰਘ ਜੀ ਅਤੇ ਉਨ੍ਹਾਂ ਦੇ ਉਕਤ ੧੦ ਸਾਥੀਆਂ ਦੇ ਸਤਿਆਗ੍ਰਹਿ ਕਰਕੇ ਜੇਲ੍ਹ ਜਾਣ ਨਾਲ ਸੱਚਰ ਸਰਕਾਰ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਟੱਕਰ ਪੂਰੇ ਜੋਬਨ ਵਿੱਚ ਆ ਗਈ ਅਤੇ ਸ਼੍ਰੋ: ਅਕਾਲੀ ਦਲ ਤੇ ਉਸ ਦੇ ਮੋਰਚੇ ਨੂੰ ਕੁਚਲ ਦੇਣ ਲਈ ਪੁਲੀਸ ਨੇ ਧੜਾ ਧੜ ਗ੍ਰਿਫ਼ਤਾਰੀਆਂ ਸ਼ੁਰੂ ਕਰ ਦਿੱਤੀਆਂ। ੧੧ ਮਈ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਪ੍ਰਧਾਨ ਗਿਆਨੀ ਹਰਚਰਨ ਸਿੰਘ ਹੁਡਿਆਰਾ ਗ੍ਰਿਫ਼ਤਾਰ ਕੀਤੇ ਗਏ। ਇਸ ਦੇ ਪਿੱਛੋਂ ਪੁਲੀਸ ਨੇ ਸ਼ਹਿਰ ਵਿੱਚ ਥਾਂ-ਥਾਂ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ ਅਤੇ ੧੧ ਅਤੇ ੧੨ ਮਈ ਨੂੰ ਕੋਈ ਦੋ-ਤਿੰਨ ਦਰਜਨ ਵਰਕਰ ਫੜ ਕੇ ਜੇਲ੍ਹ ਭੇਜ ਦਿੱਤੇ ਗਏ, ਜਿਹਨਾਂ ਵਿੱਚ ਜਥੇਦਾਰ ਲੱਖਾ ਸਿੰਘ ਬਜਾਜ, ਜਥੇਦਾਰ ਇੰਦਰ ਸਿੰਘ ਆਦਿ ਸਿਰਕਰਦਾ ਸੱਜਣ ਭੀ ਸਨ।

ਮਾਸਟਰ ਤਾਰਾ ਸਿੰਘ ਜੀ ਨੂੰ ਗ੍ਰਿਫ਼ਤਾਰ ਕਰਕੇ ਪਹਿਲਾਂ ਅੰਮ੍ਰਿਤਸਰ

ਜੇਲ੍ਹ ਵਿੱਚ ਰੱਖਿਆ ਗਿਆ ਅਤੇ ਅਗਲੇ ਦਿਨ ਰੋਹਤਕ ਭੇਜ ਦਿੱਤਾ ਗਿਆ। ਗ੍ਰਿਫ਼ਤਾਰੀਆਂ ਦਾ ਚੱਕਰ ਤੇਜੀ ਨਾਲ ਚੱਲਣ ਲੱਗਾ ਅਤੇ ਸ਼੍ਰ: ਅ: ਦਲ ਦੇ ਜਨਰਲ ਸਕੱਤਰ ਸ. ਜੋਗਿੰਦਰ ਸਿੰਘ ਰੇਖੀ, ਗਿਆਨੀ ਕੇਹਰ ਸਿੰਘ ਵੈਰਾਗੀ, ਸ. ਜਾਗੀਰ ਸਿੰਘ ਰੋਡੇ, ਸੰਤ ਕ੍ਰਿਪਾਲ ਸਿੰਘ ਰੋਡੇ ਅਤੇ ਸੈਂਕੜੇ ਹੋਰ ਅਕਾਲੀ ੧੩ ਮਈ ਤਕ ਗ੍ਰਿਫ਼ਤਾਰ ਕਰ ਲਏ ਗਏ।

# ਜਲੰਧਰ ਵਿੱਚ ਗ੍ਰਿਫ਼ਤਾਰੀਆਂ

੧੩ ਤੇ ੧੪ ਮਈ ਦੀ ਦਰਮਿਆਨੀ ਰਾਤ ਨੂੰ ਜਲੰਧਰ ਦੇ ਅਕਾਲੀ ਲੀਡਰਾਂ ਤੇ ਵਰਕਰਾਂ ਦੇ ਮਕਾਨਾਂ ਪੁਰ ਪੁਲੀਸ ਨੇ ਅਚਾਨਕ ਛਾਪਾ ਮਾਰਿਆ ਅਤੇ ਸ.ਅਜੀਤ ਸਿੰਘ ਸਰਹੱਦੀ, ਗਿਆਨੀ ਭਜਨ ਸਿੰਘ ਅਸਿਸਟੈਂਟ ਐਡੀਟਰ ਅਕਾਲੀ, ਜਥੇਦਾਰ ਕਲਿਆਣ ਸਿੰਘ ਨਿਧੜਕ, ਜਥੇਦਾਰ ਕਿਸ਼ਨ ਸਿੰਘ, ਗਿਆਨੀ ਗੁਰਬਚਨ ਸਿੰਘ ਖੇੜਾ, ਭਾਈ ਤਾਰਾ ਸਿੰਘ ਗ੍ਰੰਥੀ,ਸ. ਜੀਵਨ ਸਿੰਘ ਬਜਾਜ ਅਤੇ ਬਾਬਾ ਜੀਵਨ ਸਿੰਘ ਦੁੱਗਲ ਨੂੰ ਸਕਿਉਰਟੀ ਐਕਟ ਅਨੁਸਾਰ ਗ੍ਰਿਫ਼ਤਾਰ ਕਰਕੇ ਸਥਾਨਕ ਜੇਲ੍ਹ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ।

ਚਹੁੰ ਪਾਸੀਂ ਹੰਗਾਮਾ ਪੈਦਾ ਹੋ ਗਿਆ ਅਤੇ ਹਰ ਪਾਸਿਓਂ ਗ੍ਰਿਫ਼ਤਾਰੀਆਂ ਦੀਆਂ ਖਬਰਾਂ ਆਉਣ ਲੱਗੀਆਂ। ਗਿਆਨੀ ਲਾਭ ਸਿੰਘ 'ਫਖਰ', ਸ. ਸਕੰਦਰ ਸਿੰਘ, ਮਾਸਟਰ ਦਲੀਪ ਸਿੰਘ ਬੱਬਰ, ਸ. ਉਮਰਾਓ ਸਿੰਘ ਐਡਵੋਕੇਟ, ਡਾਕਟਰ ਨਿਰੰਜਨ ਸਿੰਘ ਪੱਟੀ ਇਸ ਕਸਬੇ ਦੇ ੧੪ ਹੋਰ ਅਕਾਲੀ ਵਰਕਰਾਂ ਸਮੇਤ ਫੜ ਲਏ ਗਏ।

# ਗਿਆਨੀ ਕਰਤਾਰ ਸਿੰਘ ਗ੍ਰਿਫ਼ਤਾਰ

ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਗਿਆਨੀ ਕਰਤਾਰ ਸਿੰਘ ਨੂੰ ਨਵੀਂ ਦਿੱਲੀ ਤੋਂ ਸਰਦਾਰ ਬਹਾਦੁਰ ਸਿੰਘ ਦੀ ਕੋਠੀ ਵਿੱਚੋਂ, ਅੰਮ੍ਰਿਤਸਰੋਂ ਜਾਰੀ ਹੋਏ ਵਾਰੰਟਾਂ ਦੇ ਆਧਾਰ ਪੁਰ, ੧੫ ਜੁਲਾਈ ਨੂੰ ਪੁਲੀਸ ਗ੍ਰਿਫ਼ਤਾਰ ਕਰਕੇ ਅੰਮ੍ਰਿਤਸਰ ਲੈ ਆਈ। ਠੀਕ ਏਸੇ ਦਿਨ ਅੰਮ੍ਰਿਤਸਰ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦੋਹਾਂ ਸਕੱਤਰਾਂ ਸਰਦਾਰ ਹਰਨਾਮ ਸਿੰਘ ਤੇ

ਰਵੇਲ ਸਿੰਘ, ਸ਼੍ਰੋ: ਕਮੇਟੀ ਦੇ ਹੈੱਡ ਪ੍ਰਚਾਰਕ ਗਿਆਨੀ ਪੂਰਨ ਸਿੰਘ ਤੇ ਡਾਕਟਰ ਰਘਬੀਰ ਸਿੰਘ ਪ੍ਰਧਾਨ ਸਿਟੀ ਅਕਾਲੀ ਜਥਾ ਭੀ ਗ੍ਰਿਫ਼ਤਾਰ ਕਰ ਲਏ ਗਏ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਫੌਜਾ ਸਿੰਘ ਭੀ ਸ੍ਰੀ ਅਨੰਦਪੁਰ ਸਾਹਿਬ ਵਿੱਚ ਏਸੇ ਦਿਨ ਧਰ ਲਏ ਗਏ।

ਗ੍ਰਿਫ਼ਤਾਰੀਆਂ ਦਾ ਪੂਰਾ ਵੇਰਵਾ ਦੇਣਾ ਸੰਭਵ ਨਹੀਂ ਹੈ। ਮਿਸਾਲ ਵਜੋਂ ਕੁਝ ਸਰਸਰੀ ਜਿਹਾ ਖਾਕਾ ਉਪਰ ਦਿੱਤਾ ਗਿਆ ਹੈ ਅਤੇ ਇਸ ਤੋਂ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਲੱਗ ਜਾਂਦਾ ਹੈ ਕਿ ਸੱਚਰ ਸਰਕਾਰ ਨੇ ਇਹ ਫ਼ੈਸਲਾ ਕਰਕੇ ਕਿ ਅਕਾਲੀ ਦਲ ਦਾ ਇਕ ਵੀ ਲੀਡਰ ਤੇ ਵਰਕਰ ਜੇਲ੍ਹ ਤੋਂ ਬਾਹਰ ਨਹੀਂ ਰਹਿਣ ਦੇਣਾ, ਉਸ ਪੁਰ ਫ਼ੁਰਤੀ ਨਾਲ ਅਮਲ ਸ਼ੁਰੂ ਕਰ ਦਿੱਤਾ ਸੀ।

# ਜੇਲ੍ਹਾਂ ਵੱਲ ਮਾਰਚ

ਮੋਰਚਾ ਗਰਮ ਹੋਣ ਦੇ ਪਿਛਲੇ ਕਾਂਡ ਵਿੱਚ ਅਸੀਂ ਮੋਰਚੇ ਦੇ ਪਹਿਲੇ ਦਿਨ ਦੇ ਸਮਾਚਾਰ ਅਤੇ ਉਸ ਦੇ ਪਿੱਛੋਂ ਹੋਈਆਂ ਧੜਾ-ਧੜ ਗ੍ਰਿਫ਼ਤਾਰੀਆਂ ਦਾ ਸੰਖੇਪ ਜਿਹਾ ਜ਼ਿਕਰ ਕੀਤਾ ਹੈ; ਹੁਣ ਆਓ, ਰਤਾ ਮੁੜ ਮੋਰਚੇ ਦੇ ਮੈਦਾਨ ਵਿੱਚ ਆ ਕੇ ਅਕਾਲੀ ਸੂਰਬੀਰਾਂ ਦਾ ਜੇਲ੍ਹਾਂ ਵੱਲ ਮਾਰਚ ਵੇਖੀਏ। ਮਾਸਟਰ ਜੀ ਦੀ ਗ੍ਰਿਫ਼ਤਾਰੀ ਦੇ ਪਿੱਛੋਂ ਮੋਰਚੇ ਦੇ ਦੂਜੇ ਡਿਕਟੇਟਰ –

## ਪ੍ਰਿੰ: ਇਕਬਾਲ ਸਿੰਘ ਜੀ

ਥਾਪੇ ਗਏ ਅਤੇ ਉਹਨਾਂ ਦੀ ਕਮਾਨ ਹੇਠਾਂ ਲਗਾਤਾਰ ਇਕ ਮਹੀਨਾ ਮੋਰਚਾ ਗਰਮ ਰਿਹਾ। ਮੋਰਚੇ ਦੇ ਦੂਜੇ ਦਿਨ ਦੇ ਜਥੇਦਾਰ–

## ਸ੍ਰ. ਹਰਬੰਸ ਸਿੰਘ ਮਜੀਠਾ

ਮੈਂਬਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਤੇ ਪ੍ਰਧਾਨ ਜ਼ਿਲ੍ਹਾ ਅਕਾਲੀ ਜਥਾ ਅੰਮ੍ਰਿਤਸਰ ਸਨ। ਦੂਜੇ ਦਿਨ ਉਨ੍ਹਾਂ ਦੀ ਕਮਾਨ ਹੇਠਾਂ ੧੬ ਸਿੰਘਾਂ ਨੇ ਚਾਰ-ਚਾਰ ਦੇ ਜਥਿਆਂ ਵਿੱਚ ਵੰਡੇ ਜਾ ਕੇ ਸਤਿਆਗ੍ਰਹਿ ਕੀਤਾ ਤੇ ਗ੍ਰਿਫ਼ਤਾਰ

ਹੋਏ, ਜਿਨ੍ਹਾਂ ਵਿੱਚ ਪੰਜ ਨੌਜਵਾਨ ਕਾਕਾ ਮੋਹਰ ਸਿੰਘ, ਰਾਮ ਸਿੰਘ ਨਿਰਮਲ, ਅਜੀਤ ਸਿੰਘ ਜੰਡੂ, ਹਕੀਮ ਕੁਲਵੰਤ ਸਿੰਘ ਸ਼ਹਿਰ ਅੰਮ੍ਰਿਤਸਰ ਦੇ ਸ਼ਾਮਲ ਸਨ।

੧੨ ਜੁਲਾਈ ਨੂੰ ਤੀਜੇ ਦਿਨ ਮੋਰਚੇ ਦੀ ਕਮਾਨ ਸ. ਪ੍ਰੇਮ ਸਿੰਘ ਲਾਲਪੁਰਾ ਮੈਂਬਰ ਸ਼੍ਰੋ: ਕਮੇਟੀ ਨੇ ਸੰਭਾਲੀ। ਇਹ ਉਹ ਨੌਜਵਾਨ ਹਨ ਕਿ ਜਿਨ੍ਹਾਂ ਨੇ ਗੁਰਦੁਆਰਾ ਚੋਣਾਂ ਵਿੱਚ ਨਾਗੋਕੀ ਪਾਰਟੀ ਦੇ ਥੰਮ੍ਹ ਸ. ਜੋਗਿੰਦਰ ਸਿੰਘ ਸ਼ਾਂਤ ਨੂੰ ਹਾਰ ਦਿੱਤੀ ਸੀ। ਇਨ੍ਹਾਂ ਨੂੰ ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਵੱਲੋਂ 'ਪੰਥਕ ਟਾਈਗਰ' ਦਾ ਖਿਤਾਬ ਦਿੱਤਾ ਹੋਇਆ ਸੀ। ਉਨ੍ਹਾਂ ਦੀ ਕਮਾਨ ਹੇਠਾਂ ਵੀਹਾਂ ਸਿੰਘਾਂ ਦੇ ਪੰਜ ਜਥੇ ਗ੍ਰਿਫ਼ਤਾਰ ਹੋ ਗਏ।

# ਦਿਨੋ ਦਿਨ ਗਰਮੀ

ਮੋਰਚਾ ਗਰਮ ਹੋ ਗਿਆ ਅਤੇ ਇਸ ਵਿੱਚ ਦਿਨੋ ਦਿਨ ਗਰਮੀ ਆਉਣੀ ਸ਼ੁਰੂ ਹੋ ਗਈ। ਪਹਿਲਾਂ ਸਤਿਆਗ੍ਰਹੀਆਂ ਦੀ ਗਿਣਤੀ ਦਿਨ ਪ੍ਰਤੀ ਦਿਨ ਵੱਧ ਤੋਂ ਵੱਧ ਵੀਹ ਮੁਕੱਰਰ ਕੀਤੀ ਗਈ ਸੀ, ਪ੍ਰੰਤੂ ਸਿੰਘਾਂ ਨੇ ਕੁਰਬਾਨੀ ਦੀ ਇਸ ਸ਼ਮ੍ਹਾਂ ਤੋਂ ਕੁਰਬਾਨ ਹੋਣ ਲਈ ਪ੍ਰਵਾਨਿਆਂ ਵਾਂਗੂੰ ਝੁਰਮਟ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਇਸ ਗਿਣਤੀ ਵਿੱਚ ਵਾਧਾ ਕਰਕੇ ਇਸ ਤੋਂ ਦਸ-ਬਾਰਾਂ ਗੁਣਾਂ ਤਕ ਪ੍ਰਤੀ ਦਿਨ ਵਧਾਉਣ ਲਈ ਮਜਬੂਰ ਹੋਣਾ ਪਿਆ, ਗਿਣਤੀ ਕਿਸ ਵੇਗ ਨਾਲ ਵਧੀ ਇਸ ਦਾ ਪਤਾ ਇਸ ਤੋਂ ਕੁਝ ਅਗਲੇ ਪੰਨੇ ਪੜ੍ਹ ਕੇ ਲੱਗੇਗਾ।

ਮੋਰਚੇ ਦਾ ਪਹਿਲੇ ਹਫ਼ਤੇ ਦਾ ਸਾਰਾ ਭਾਰ ਜ਼ਿਲ੍ਹਾ ਅੰਮ੍ਰਿਤਸਰ ਨੇ ਆਪਣੇ ਉਪਰ ਲਿਆ ਅਤੇ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨੇ ਸਤਿਆਗ੍ਰਹੀ ਜਥਿਆਂ ਦੀ ਕਮਾਨ ਸੰਭਾਲੀ। ਪਹਿਲੇ ਦਿਨ ਸ੍ਰੀ ਮਾਨ ਮਾਸਟਰ ਤਾਰਾ ਸਿੰਘ, ਦੂਜੇ ਦਿਨ ਸਰਦਾਰ ਹਰਬੰਸ ਸਿੰਘ ਮਜੀਠਾ ਮੈਂਬਰ ਸ਼੍ਰੋਮਣੀ ਕਮੇਟੀ ਅਤੇ ਤੀਜੇ ਦਿਨ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਮੈਂਬਰ ਸ਼੍ਰੋਮਣੀ ਕਮੇਟੀ ਦੀ ਕਮਾਨ ਹੇਠਾਂ ਜਥਿਆਂ ਨੇ ਮੋਰਚੇ ਵੱਲ ਮਾਰਚ ਕਰਕੇ ਗ੍ਰਿਫ਼ਤਾਰੀਆਂ ਦਿੱਤੀਆਂ।

ਚੌਥੇ ਦਿਨ ਸ. ਜੀਵਨ ਸਿੰਘ ਉਮਰਾਨੰਗਲ ਮੈਂਬਰ ਸ਼੍ਰੋਮਣੀ ਕਮੇਟੀ ਤੇ ਪੰਜਵੇਂ ਦਿਨ ਅਰਥਾਤ ੧੪ ਮਈ ਨੂੰ ਸ. ਦਲੀਪ ਸਿੰਘ ਮਾਛੀਕੇ ਮੈਂਬਰ ਸ਼੍ਰੋ: ਕਮੇਟੀ ਦੀ ਕਮਾਨ ਹੇਠਾਂ ਮੋਰਚਾ ਲੱਗਾ। ਇਸ ਦਿਨ ਪਹਿਲੀ ਵਾਰ ਮੋਰਚੇ ਦੇ ਅਵਾਮੀ ਰੂਪ ਧਾਰਨ ਕਰ ਜਾਣ ਦਾ ਪਤਾ ਲੱਗਿਆ, ਜਦ ਕਿ ਮੋਰਚਾ ਸਥਾਨ ਦੇ ਆਲੇ-ਦੁਆਲੇ ੫੦-੬੦ ਹਜ਼ਾਰ ਦੀ ਬੇਪਨਾਹ ਭੀੜ-ਭਾੜ ਵਿੱਚੋਂ ੪ ਨੌਜਵਾਨ ਆਪਣੇ ਆਪ ਨਿਕਲੇ ਅਤੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਮਾਰਦੇ ਹੋਏ ਗ੍ਰਿਫ਼ਤਾਰ ਹੋ ਗਏ।

## ਪਾਬੰਦੀ ਦੀ ਮਿਆਦ ਵਧੀ

੧੫ ਤਾਰੀਖ ਨੂੰ ਨਾਅਰਿਆਂ ਪੁਰ ਪਾਬੰਦੀਆਂ ਦੀ ਮਿਆਦ ਖਤਮ ਹੁੰਦੀ ਸੀ। ਲੋਕ ਇਹ ਆਸ ਰੱਖੀ ਬੈਠੇ ਸਨ ਕਿ ਸੱਚਰ ਸਰਕਾਰ ਝਗੜੇ ਨੂੰ ਮੁਕਾਉਣ ਲਈ ਇਨ੍ਹਾਂ ਦੀ ਮਿਆਦ ਵਿੱਚ ਹੋਰ ਵਾਧਾ ਨਹੀਂ ਕਰੇਗੀ, ਪ੍ਰੰਤੂ ਇਸ ਦਿਨ ਪਾਬੰਦੀ ਦੋ ਮਹੀਨੇ ਲਈ ਹੋਰ ਵਧਾਉਣ ਦਾ ਐਲਾਨ ਕਰ ਦਿੱਤਾ ਗਿਆ। ਇਸ ਦਿਨ ਪੱਛੜੀਆਂ ਸਿੱਖ ਸ਼੍ਰੇਣੀਆਂ ਦੇ ਸਿੰਘਾਂ ਸ. ਤਾਰਾ ਸਿੰਘ ਐਗਜ਼ੈਕਟਿਵ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਥੇਦਾਰੀ ਹੇਠਾਂ ਸਤਿਆਗ੍ਰਹਿ ਕਰਕੇ ਗ੍ਰਿਫ਼ਤਾਰੀ ਦਿੱਤੀ। ਸੱਚਰ ਸਰਕਾਰ ਨੇ ਪਾਬੰਦੀ ਦੀ ਮਿਆਦ ਵਧਾ ਕੇ ਮੋਰਚੇ ਨੂੰ ਦਬਾਉਣ ਲਈ ਸਖ਼ਤੀ ਦਾ ਨਵਾਂ ਦੌਰ ਸ਼ੁਰੂ ਕਰ ਦਿੱਤਾ। ਮੋਗੇ ਤੋਂ ਚੱਲਿਆ ਇਕ ਜਥਾ ਮੋਹਣੇ ਪਾਸ ਰਸਤੇ ਵਿੱਚ ਹੀ ਗ੍ਰਿਫ਼ਤਾਰ ਕਰ ਲਿਆ ਗਿਆ। ਗਿਆਨੀ ਕਰਤਾਰ ਸਿੰਘ ਜੀ ਜਨਰਲ ਸਕੱਤਰ ਸ਼੍ਰੋਮਣੀ ਅਕਾਲੀ ਦਲ ਏਸੇ ਦਿਨ ਦਿੱਲੀ ਵਿੱਚ ਗ੍ਰਿਫ਼ਤਾਰ ਕੀਤੇ ਗਏ।

ਮੋਰਚੇ ਵਿੱਚ ਤੇਜ਼ੀ ਆਉਂਦੀ ਗਈ। ੧੬ ਮਈ ਨੂੰ ਅੰਮ੍ਰਿਤਸਰ ਦੇ ਸਿੰਘਾਂ ਨੇ ਜਥੇਦਾਰ ਨਰੈਣ ਸਿੰਘ, ੧੭ ਨੂੰ ਸ: ਤਾਰਾ ਸਿੰਘ ਮੋਗਾ ਅਤੇ ੧੮ ਮਈ ਨੂੰ ਸ. ਕੁੰਦਨ ਸਿੰਘ ਫਾਜ਼ਿਲਕਾ ਦੀ ਜਥੇਦਾਰੀ ਹੇਠਾਂ ਜੇਲ੍ਹਾਂ ਵੱਲ ਮਾਰਚ ਕੀਤਾ। ਮੋਰਚੇ ਦੇ ਦਸਵੇਂ ਦਿਨ ਸਰਦਾਰ ਰਣਜੀਤ ਸਿੰਘ ਨਾਜ਼ ਲੁਧਿਆਣਾ ਤੇ ੧੧ਵੇਂ ਦਿਨ (ਸੰਤ) ਪ੍ਰੇਮ ਸਿੰਘ ਜੈਤੋ ਸਰਜਾ ਨੇ ਮੋਰਚੇ ਦੀ ਕਮਾਨ ਸੰਭਾਲੀ ਅਤੇ ਜੇਲ੍ਹ ਜਾਣ ਵਾਲੇ ਸਿੰਘਾਂ ਦੀ ਗਿਣਤੀ ੨੪ ਤਕ ਵਧਾ ਦਿੱਤੀ ਗਈ।

੧੨ਵੇਂ ਦਿਨ ਸ. ਹਰਜੀਤ ਸਿੰਘ ਗੰਧਾਰਾ ਦੀ ਅਗਵਾਈ ਹੇਠ ਜਲੰਧਰ ਜ਼ਿਲ੍ਹੇ ਦੇ ਸਿੰਘ ਮੋਰਚੇ ਵਿੱਚ ਗਏ। ਏਸੇ ਦਿਨ ੨੫ ਮਈ ਨੂੰ ਮੋਰਚੇ ਵਿੱਚ ਖਾਸ ਤੇਜ਼ੀ ਲਿਆਉਣ ਲਈ ਪੰਜਾਬੀ ਸੂਬਾ ਦਿਨ ਮਨਾਉਣ ਦਾ ਐਲਾਨ ਕੀਤਾ। ੨੨ ਮਈ ਨੂੰ ਗਿ: ਗੁਰਦਿਆਲ ਸਿੰਘ ਹੁਸ਼ਿਆਰਪੁਰ, ੨੩ ਮਈ ਨੂੰ ਜਥੇਦਾਰ ਹੀਰਾ ਸਿੰਘ ਅਤੇ ੨੪ ਮਈ ਨੂੰ (ਸੰਤ) ਸੰਤੋਖ ਸਿੰਘ ਜੀ ਰੋਪੜ ਦੀ ਜਥੇਦਾਰੀ ਹੇਠਾਂ ਸਤਿਆਗ੍ਰਹਿ ਕਰਦੇ ਹੋਏ ੨੧ ਸਿੰਘਾਂ ਨੇ ਜੇਲ੍ਹ ਵਿੱਚ ਜਾ ਡੇਰੇ ਲਾਏ। ਮੋਰਚੇ ਵਿੱਚ ਹੁਣ ਖਾਸ ਤੇਜ਼ੀ ਆ ਚੁੱਕੀ ਸੀ ਅਤੇ ਸੈਂਕੜਿਆਂ ਦੀ ਗਿਣਤੀ ਵਿੱਚ ਅਕਾਲੀ ਸੂਰਬੀਰਾਂ ਅਕਾਲੀ ਹੈਡਕੁਆਟਰ ਵਿੱਚ ਆਣ ਡੇਰੇ ਲਾਏ ਸਨ। ਏਧਰ ਸ਼੍ਰੋਮਣੀ ਅਕਾਲੀ ਦਲ ਵੱਲੋਂ ਮੋਰਚੇ ਵਿੱਚ ਤੇਜ਼ੀ ਲਿਆਉਣ ਲਈ ਪੰਜਾਬੀ ਸੂਬਾ ਦਿਨ ਪੁਰ ਵੱਧ ਤੋਂ ਵੱਧ ਗ੍ਰਿਫ਼ਤਾਰੀਆਂ ਦੇਣ ਦੀ ਤਿਆਰੀ ਹੋ ਰਹੀ ਸੀ ਅਤੇ ਦੂਜੇ ਪਾਸੇ ਸੱਚਰ ਸਰਕਾਰ ਦੀ ਪੁਲੀਸ ਇਸ ਦਿਨ ਨੂੰ ਫੇਲ੍ਹ ਕਰਨ ਲਈ ਹਰ ਜਾਇਜ਼ ਨਾਜਾਇਜ਼ ਹਥਿਆਰ ਦੀ ਵਰਤੋਂ ਕਰਨ ਪੁਰ ਉਤਰ ਆਈ ਸੀ। ਖੂਬ ਗਰਮਾ-ਗਰਮ ਮੁਕਾਬਲਾ ਹੋ ਰਿਹਾ ਸੀ, ਪ੍ਰੰਤੂ ਇਸ ਕਾਂਡ ਨੂੰ ਛੋਹਣ ਤੋਂ ਪਹਿਲਾਂ ਅਸੀਂ ਪੰਜਾਬ ਸਰਕਾਰ ਦੇ ਇਕ ਅਜਿਹੇ ਯਤਨ ਦਾ ਵਰਣਨ ਕਰਨਾ ਚਾਹੁੰਦੇ ਹਾਂ ਕਿ ਜੋ ਉਸ ਵੱਲੋਂ ਪੰਜਾਬ ਤੇ ਪੈਪਸੂ ਦੇ ਸਿੱਖਾਂ ਨੂੰ ਇਕ ਦੂਜੇ ਤੋਂ ਕਟ ਦੇਣ ਲਈ ਕੀਤਾ ਗਿਆ ਅਤੇ ਜੋ ਇਸ ਮੋਰਚੇ ਦੇ ਇਤਿਹਾਸ ਵਿੱਚ ਬੜੀ ਮਹਾਨਤਾ ਰਖਦਾ ਹੈ।

## ਸੱਚਰ ਬ੍ਰਿਸ਼ਭਾਨ ਮੁਲਾਕਤ ਤੇ ਉਸ ਪਿੱਛੋਂ

ਲਾਲਾ ਭੀਮ ਸੈਨ ਸੱਚਰ ਇਕ ਗਲਤੀ ਕਰ ਚੁੱਕੇ ਸਨ, ਪ੍ਰੰਤੂ ਹੁਣ ਝੂਠੇ ਵਕਾਰ ਨੂੰ ਵਿੱਚ ਲਿਆ ਕੇ ਹਠ ਪਿਟਣ ਲਈ ਹੋਰ ਗਲਤੀਆਂ ਕਰਨ ਲਈ ਮਜਬੂਰ ਸਨ। ਜਦੋਂ ਅਖ਼ਬਾਰਾਂ ਵਿੱਚ ਪੈਪਸੂ ਰਿਆਸਤੀ ਅਕਾਲੀ ਦਲ ਦੇ ਜਨਰਲ ਸਕੱਤਰ ਸ. ਰਜਿੰਦਰ ਸਿੰਘ ਜਰਨਲਿਸਟ ਅਤੇ ਹੋਰ ਲੀਡਰਾਂ ਦੇ ਇਹ ਐਲਾਨ ਆਏ ਕਿ ਪੈਪਸੂ ਦੇ ਸਿੰਘ ਇਸ ਮੋਰਚੇ ਵਿੱਚ ਵਧ ਚੜ੍ਹ ਕੇ ਕੁਰਬਾਨੀਆਂ ਦੇਣਗੇ ਤਾਂ ਸੱਚਰ ਸਾਹਿਬ ਘਬਰਾ ਗਏ। ਉਨ੍ਹਾਂ ਨੇ ਪੈਪਸੂ ਦੇ ਚੀਫ ਮਨਿਸਟਰ ਮਹਾਸ਼ਾ ਬ੍ਰਿਸ਼ਭਾਨ ਨੂੰ ਚੰਡੀਗੜ੍ਹ ਸੱਦ ਭੇਜਿਆ।

ਚੁਨਾਂਚਿ ੧੭ ਮਈ ਨੂੰ ਉਸ ਦੇ ਚੰਡੀਗੜ੍ਹ ਪੁੱਜਣ ਪੁਰ ਇਕ ਬਾਕਾਇਦਾ ਕਾਨਫ਼ਰੰਸ ਹੋਈ ਜਿਸ ਵਿੱਚ ਚੀਫ਼ ਮਨਿਸਟਰਾਂ ਤੋਂ ਇਲਾਵਾ ਦੋਹਾਂ ਰਾਜਾਂ ਦੀ ਪੁਲੀਸ ਦੇ ਇੰਸਪੈਕਟਰ ਜਨਰਲ ਭੀ ਸ਼ਾਮਲ ਹੋਏ। ਗੱਲਬਾਤ ਸਬੰਧੀ ਕੋਈ ਬਿਆਨ ਨਹੀਂ ਦਿੱਤਾ ਗਿਆ ਅਤੇ ਉਸ ਨੂੰ ਪੂਰੀ ਤਰ੍ਹਾਂ ਪੜਦੇ ਵਿੱਚ ਰੱਖਿਆ ਗਿਆ, ਪ੍ਰੰਤੂ ਖਿਆਲ ਇਹ ਦੇਣ ਦਾ ਯਤਨ ਕੀਤਾ ਗਿਆ ਕਿ ਪੈਪਸੂ ਦੇ ਸਿੰਘਾਂ ਨੂੰ ਸਖਤੀ ਨਾਲ ਮੋਰਚੇ ਵਿੱਚ ਆਉਣ ਤੋਂ ਰੋਕ ਦਿੱਤਾ ਜਾਵੇਗਾ। ਜਦ ਪ੍ਰੈਸ ਵਿੱਚ ਇਹ ਖ਼ਬਰ ਆਈ ਕਿ ੨੧ ਮਈ ਨੂੰ ਜਥੇਦਾਰ ਸੰਪੂਰਨ ਸਿੰਘ ਰਾਮਾ ਬਠਿੰਡੇ ਤੋਂ ਪੈਪਸੂ ਦਾ ਪਹਿਲਾ ਜਥਾ ਲੈ ਕੇ ਅੰਮ੍ਰਿਤਸਰ ਆਉਣਗੇ ਤਾਂ ਲਾਲਾ ਭੀਮ ਸੈਨ ਸੱਚਰ ਨੇ ਬੜੇ ਰੋਹਬ ਨਾਲ ਆਖਿਆ ਕਿ ਉਨ੍ਹਾਂ ਦੀ ਸਰਕਾਰ ਪੈਪਸੂ ਦੇ ਸਿੰਘਾਂ ਦੇ ਮੋਰਚੇ ਵਿੱਚ ਆਉਣ ਪੁਰ ਕੀਤੀ ਜਾਣ ਵਾਲੀ ਕਾਰਵਾਈ ਨੂੰ ਚੰਗੀ ਤਰ੍ਹਾਂ ਜਾਣਦੀ ਹੈ। ਪਟਿਆਲੇ ਵਾਪਸ ਜਾ ਕੇ ਮਹਾਸ਼ਾ ਬ੍ਰਿਸ਼ਭਾਨ ਨੇ ੨੦ ਮਈ ਨੂੰ ਐਲਾਨ ਕੀਤਾ ਕਿ ਉਹ ਪੈਪਸੂ ਨੂੰ ਮੋਰਚੇ ਦਾ ਸਪਲਾਈ ਬੇਸ ਕਦੇ ਨਹੀਂ ਬਣਨ ਦੇਣਗੇ।

ਏਧਰ ਇਹ ਐਲਾਨ ਹੋ ਰਹੇ ਸਨ, ਓਧਰ ਪੈਪਸੂ ਦੇ ਜਥੇ ਅੰਮ੍ਰਿਤਸਰ ਨੂੰ ਵਹੀਰਾਂ ਘੱਤਣ ਦੀਆਂ ਤਿਆਰੀਆਂ ਮੁਕੰਮਲ ਕਰੀ ਬੈਠੇ ਸਨ। ਉਹ ਜਾਣਦੇ ਸਨ ਕਿ ਮਹਾਸ਼ਾ ਬ੍ਰਿਸ਼ ਭਾਨ ਭਾਵੇਂ ਦਮਗਜੇ ਕਿਤਨੇ ਭੀ ਮਾਰਦੇ ਫਿਰਨ, ਅਕਾਲੀਆਂ ਨਾਲ ਆਪਣੇ ਤੌਰ ਪੁਰ ਟੱਕਰ ਲੈਣ ਦਾ ਜ਼ੁਰਕਾ ਉਨ੍ਹਾਂ ਵਿੱਚ ਹੈ ਨਹੀਂ ਅਤੇ ਉਨ੍ਹਾਂ ਦਾ ਇਹ ਖਿਆਲ ਠੀਕ ਹੀ ਸੀ।

ਉਸ ਤਰ੍ਹਾਂ ੨੧ ਮਈ ਨੂੰ ਪੈਪਸੂ ਦੀ ਸਾਰੀ ਪੁਲੀਸ ਖਾਸ ਤੌਰ ਪੁਰ ਚੌਕੰਨੀ ਸੀ। ਬਠਿੰਡੇ ਵਿੱਚ ਉਹ ਕੁਝ ਵਧੇਰੇ ਹੀ ਸਰਗਰਮ ਸੀ। ਮਲੂਮ ਹੁੰਦਾ ਹੈ ਕਿ ਉਹ ਜਥੇਦਾਰ ਰਾਮਾ ਨੂੰ ਅੰਮ੍ਰਿਤਸਰ ਜਾਣ ਤੋਂ ਰੋਕਣ ਲਈ ਸੋਚੀ-ਸਮਝੀ ਸਕੀਮ ਪੁਰ ਅਮਲ ਕਰ ਰਹੀ ਸੀ। ਬਠਿੰਡੇ ਤੋਂ ਅੰਮ੍ਰਿਤਸਰ ਆਉਣ ਵਾਲੀ ਹਰ ਇਕ ਗੱਡੀ ਅਤੇ ਹਰ ਇਕ ਬੱਸ ਦੀ ਫੋਲਾ-ਫਾਲੀ ਕੀਤੀ ਜਾ ਰਹੀ ਸੀ, ਪ੍ਰੰਤੂ ਇਸ ਦਾ ਕੁਝ ਅਸਰ ਨਾ ਹੋਇਆ ਅਤੇ ਪੈਪਸੂ ਯੂਨੀਅਨ ਦੇ ਸ਼ੇਰ ਦਿਲ ਜਰਨੈਲ ਰਾਮਾ ਜੀ ਪੁਲੀਸ ਦੀਆਂ ਅੱਖਾਂ ਵਿੱਚ ਘੱਟਾ ਪਾਉਂਦੇ ਹੋਏ ਏਸੇ ਦਿਨ ਹੀ ਪੈਪਸੂ ਦੇ ਕਿਸੇ ਥਾਂ ਤੋਂ ਜਥੇ ਸਮੇਤ ਚਲ

ਕੇ ਅੰਮ੍ਰਿਤਸਰ ਪੁੱਜ ਗਏ।

## ਬੱਚਿਆਂ ਦੀ ਖੇਡ ?

ਇਨ੍ਹੀਂ ਦਿਨੀਂ ਹੀ ਪੰਡਤ ਜਵਾਹਰ ਲਾਲ ਨਹਿਰੂ ਰੂਸ ਦੇ ਦੌਰੇ ਪੁਰ ਰਵਾਨਾ ਹੋਏ ਸਨ। ਜਾਣ ਤੋਂ ਪਹਿਲਾਂ ਉਹਨਾਂ ਨੇ ਸ਼੍ਰ: ਅ: ਦਲ ਦੇ ਇਸ ਮੋਰਚੇ ਨੂੰ **ਬੱਚਿਆਂ ਦੀ ਖੇਡ** ਦੱਸ ਕੇ ਇਸ ਦੀ ਵਿਰੋਧਤਾ ਕੀਤੀ ਸੀ। ੨੨ ਮਈ ਨੂੰ ਅੰਮ੍ਰਿਤਸਰ ਪੁੱਜ ਕੇ ਰਾਮਾ ਜੀ ਨੇ ਮੰਜੀ ਸਾਹਿਬ ਦੇ ਦੀਵਾਨ ਵਿੱਚ ਇਕ ਵਲਵਲੇ ਭਰਪੂਰ ਹੰਗਾਮੀ ਤਕਰੀਰ ਕਰਦੇ ਹੋਏ ਪੰਡਤ ਨਹਿਰੂ ਦੀ ਇਸ ਗੱਲ ਦਾ ਉੱਤਰ ਦਿੱਤਾ ਤੇ ਐਲਾਨ ਕੀਤਾ ਕਿ 'ਇਹ ਮੋਰਚਾ ਬੱਚਿਆਂ ਦੀ ਖੇਡ ਨਹੀਂ, ਸਗੋਂ ਸਿੱਖ ਕੌਮ ਦੀ ਅਣਖ, ਇੱਜ਼ਤ ਤੇ ਅਜ਼ਾਦੀ ਦਾ ਮੋਰਚਾ ਹੈ।" ਜਥੇਦਾਰ ਸਾਹਿਬ ਦੇ ਆਉਣ ਪੁਰ ਮੋਰਚੇ ਵਿੱਚ ਨਵਾਂ ਜੋਸ਼ ਤੇ ਗਰਮੀ ਆ ਗਈ। ਉਹਨਾਂ ਦੀਆਂ ਤਕਰੀਰਾਂ ਨੇ ਸਿੱਖ ਸੰਗਤਾਂ ਦੇ ਦਿਲਾਂ ਵਿੱਚ ਲੱਗੀ ਹੋਈ ਅੱਗ ਨੂੰ ਹੋਰ ਭੜਕਾ ਦਿੱਤਾ ਅਤੇ ਮੋਰਚਾ ਬੇਪਨਾਹ ਜੋਸ਼ ਦੇ ਹੜ੍ਹ ਦਾ ਰੂਪ ਧਾਰ ਕੇ ਅੱਗੇ ਵਧਣ ਲੱਗਾ।

## ਪੰਜਾਬੀ ਸੂਬਾ ਦਿਨ

ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਸ਼ਹੀਦੀ ਗੁਰਪੁਰਬ ੨੫ ਮਈ ਨੂੰ ਸੀ। ਇਹੀ ਦਿਨ ਸ਼ਰੋਮਣੀ ਅਕਾਲੀ ਦਲ ਦੇ ਪ੍ਰਧਾਨ ਤੇ ਮੋਰਚੇ ਦੇ ਡਿਕਟੇਟਰ ਪ੍ਰਿੰਸੀਪਲ ਇਕਬਾਲ ਸਿੰਘ ਜੀ ਵੱਲੋਂ ਮੋਰਚੇ ਵਿੱਚ ਤੇਜ਼ੀ ਲਿਆਉਣ ਲਈ ਪੰਜਾਬੀ ਸੂਬਾ ਦਿਨ ਮਨਾਉਣ ਲਈ ਚੁਣਿਆ ਗਿਆ। ਪਹਿਲਾਂ ਇਸ ਦਿਨ ਲੁਧਿਆਣੇ ਵਿੱਚ ਜਲੂਸ ਕੱਢਣ ਦਾ ਪ੍ਰੋਗਰਾਮ ਬਣਾਇਆ ਗਿਆ ਸੀ, ਪ੍ਰੰਤੂ ਦੋ ਦਿਨ ਪਹਿਲਾਂ ਇਹ ਪ੍ਰੋਗਰਾਮ ਅਕਾਲੀ ਹਾਈ ਕਮਾਂਡ ਦੇ ਹੁਕਮ ਅਨੁਸਾਰ ਇਸ ਲਈ ਮਨਸੂਖ਼ ਕਰ ਦਿੱਤਾ ਗਿਆ ਕਿ ਵਿਰੋਧੀਆਂ ਵੱਲੋਂ ਗੜਬੜ ਪਾਉਣ ਦੇ ਖਤਰੇ ਦੀ ਸੂਚਨਾ ਮਿਲ ਚੁੱਕੀ ਸੀ।

ਜਿਹਾ ਕੁ ਪਹਿਲਾਂ ਲਿਖਿਆ ਜਾ ਚੁੱਕਿਆ ਹੈ, ਪੁਲੀਸ ਤੋਂ ਇਸ ਦਿਨ ਸ਼੍ਰੋਮਣੀ ਅਕਾਲੀ ਦਲ ਦੇ ਪ੍ਰੋਗਰਾਮ ਨੂੰ ਫੇਲ੍ਹ ਕਰਨ ਲਈ ਜੋ ਭੀ ਕੁਝ ਹੋ

ਸਕਦਾ ਸੀ ਉਸ ਵੱਲੋਂ ਕੀਤਾ ਗਿਆ। ਥਾਂ ਪੁਰ ਥਾਂ ਛਾਪੇ ਮਾਰ ਕੇ ਸੈਂਕੜਿਆਂ ਦੀ ਗਿਣਤੀ ਵਿੱਚ ਸਿੰਘ ਗ੍ਰਿਫ਼ਤਾਰ ਕਰਕੇ ਜੇਲ੍ਹਾਂ ਵਿੱਚ ਬੰਦ ਕੀਤੇ ਗਏ। ਅੰਮ੍ਰਿਤਸਰ ਤੇ ਲੁਧਿਆਣੇ ਆ ਰਹੇ ਜਥਿਆਂ ਨੂੰ ਰਸਤਿਆਂ ਵਿੱਚ ਰੋਕ ਕੇ ਗ੍ਰਿਫ਼ਤਾਰ ਕੀਤਾ ਗਿਆ ਅਤੇ ਲੋਕਾਂ ਨੂੰ ਮੋਰਚੇ ਵਿੱਚ ਹਿੱਸਾ ਲੈਣ ਤੋਂ ਰੋਕਣ ਲਈ ਡਰਾ ਧਮਕਾ ਕੇ ਭੈ-ਭੀਤ ਕਰਨ ਦਾ ਯਤਨ ਭੀ ਕੀਤਾ ਗਿਆ; ਪ੍ਰੰਤੂ ਪੁਲੀਸ ਦੇ ਇਹ ਹੋਛੇ ਹਥਿਆਰ ਭੀ ਸ਼੍ਰੋਮਣੀ ਅਕਾਲੀ ਦਲ ਦੇ ਬਣਾਏ ਹੋਏ ਪ੍ਰੋਗਰਾਮ ਵਿੱਚ ਕੋਈ ਫ਼ਰਕ ਨਾ ਪਾ ਸਕੇ ਅਤੇ ਸਿੰਘਾਂ ਨੇ ਇਸ ਦਿਨ ਪੰਜਾਬ ਭਰ ਵਿੱਚ ਸਤਿਆਗ੍ਰਹਿ ਕਰ ਕੇ ਇਕ ਦਿਨ ਵਿੱਚ ਲਗਭਗ ਇਕ ਹਜ਼ਾਰ ਸਿੰਘਾਂ ਨੂੰ ਗ੍ਰਿਫ਼ਤਾਰ ਕਰਾ ਦਿੱਤਾ।

ਅੰਮ੍ਰਿਤਸਰ ਵਿੱਚ ਇਸ ਦਿਨ ਮੋਰਚੇ ਦੀ ਕਮਾਨ ਪੰਜਾਬੀ ਸੂਬਾ ਲਹਿਰ ਦੇ ਇਕ ਸੂਰਬੀਰ ਜਨਰੈਲ ਜਥੇਦਾਰ ਸੰਪੂਰਨ ਸਿੰਘ ਰਾਮਾਂ ਨੇ ਸੰਭਾਲੀ। ਉਨ੍ਹਾਂ ਦੀ ਅਗਵਾਈ ਹੇਠਾਂ ਅੰਮ੍ਰਿਤਸਰ ਵਿੱਚ ਢਾਈ ਸੌ ਦੇ ਲਗਭਗ ਸਿੰਘ ਸਤਿਆਗ੍ਰਹਿ ਕਰਕੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਹੋਏ ਜੇਲ੍ਹ ਚਲੇ ਗਏ। ਸਿੱਖ ਸੰਗਤਾਂ ਵਿੱਚ ਉਤਸ਼ਾਹ ਤੇ ਜੋਸ਼ ਦਾ ਨਵਾਂ ਸਾਗਰ ਉਮਡ ਆਇਆ। ਦੀਵਾਨ ਅਸਥਾਨ ਤੋਂ ਲੈ ਕੇ ਮੋਰਚਾ ਸਥਾਨ ਤਕ ਇਕੱਠੀਆਂ ਹੋਈਆਂ ਸੰਗਤਾਂ ਦੀ ਗਿਣਤੀ ਦਾ ਅੰਦਾਜ਼ਾ ਲੱਖ ਤੋਂ ਲੈ ਕੇ ਦੋ ਲੱਖ ਤਕ ਸੀ। ਬੀਬੀਆਂ ਵਿੱਚ ਇਸ ਦਿਨ ਖਾਸ ਉਤਸ਼ਾਹ ਸੀ ਅਤੇ ਇਸ ਦਾ ਇਕ ਕਾਰਨ ਖਬਰੇ ਇਹ ਸੀ ਕਿ ਇਸ ਦਿਨ ਪਹਿਲੀ ਵਾਰ ਬੀਬੀਆਂ ਦਾ ਇਕ ਜਥਾ ਭੀ ਸਤਿਆਗ੍ਰਹਿ ਕਰਕੇ ਆਪਣੇ ਵੀਰਾਂ ਦੇ ਨਾਲ ਜੇਲ੍ਹ ਜਾ ਰਿਹਾ ਸੀ।

## ਬੀਬੀ ਜੋਗਿੰਦਰ ਕੌਰ ਦਾ ਜਥਾ

ਬੀਬੀ ਜੋਗਿੰਦਰ ਕੌਰ ਰੇਡੀਓ ਸਿੰਗਰ ਦੀ ਮੋਰਚੇ ਨਾਲ ਮੁੱਢ ਤੋਂ ਹੀ ਭਾਰੀ ਦਿਲਚਸਪੀ ਸੀ। ਉਹ ਹਰ ਰੋਜ਼ ਮੰਜੀ ਸਾਹਿਬ ਦੇ ਦੀਵਾਨ ਵਿੱਚ ਆਉਂਦੇ ਅਤੇ ਪੰਥਕ ਤਰਾਨੇ ਗਾ ਕੇ ਸਿੱਖ ਸੰਗਤਾਂ ਨੂੰ ਨਵਾਂ ਜੋਸ਼ ਤੇ ਉਤਸ਼ਾਹ ਵੰਡਦੇ। ਸੱਚਰ ਸਰਕਾਰ ਲਈ ਇਹ ਗੱਲ ਭੀ ਅਸਹਿ ਹੋ ਗਈ ਕਿ ਇਕ ਬੁਲਬੁਲ ਭੀ ਆਪਣਾ ਮਿੱਠਾ ਤਰਾਨਾ ਸੁਤੰਤਰਤਾ ਨਾਲ ਅਲਾਪ ਸਕੇ, ਇਸ

ਲਈ ਉਸ ਨੂੰ ਫੜ ਕੇ ਪਿੰਜਰੇ ਵਿੱਚ ਬੰਦ ਕਰਨ ਦਾ ਫੈਸਲਾ ਹੋ ਗਿਆ, ਉਸ ਦੀ ਗ੍ਰਿਫ਼ਤਾਰੀ ਦੇ ਵਰੰਟ ਕਟ ਦਿੱਤੇ ਗਏ। ਇਧਰ ਉਹ ਅਤੇ ਉਨ੍ਹਾਂ ਨਾਲ ਕੁਝ ਹੋਰ ਬੀਬੀਆਂ ਮੋਰਚੇ ਦੇ ਆਰੰਭ ਤੋਂ ਹੀ ਪੂਰੇ ਜ਼ੋਰ ਨਾਲ ਮੰਗ ਕਰ ਰਹੀਆਂ ਸਨ ਕਿ ਉਹਨਾਂ ਨੂੰ ਭੀ ਸਤਿਆਗ੍ਰਹਿ ਕਰਕੇ ਗ੍ਰਿਫ਼ਤਾਰੀ ਦੇਣ ਦੀ ਆਗਿਆ ਦਿੱਤੀ ਜਾਵੇ, ਪ੍ਰੰਤੂ ਜਦੋਂ ਪੁਲੀਸ ਨੇ ਬਿਨਾਂ ਸਤਿਆਗ੍ਰਹਿ ਤੋਂ ਭੀ ਬੀਬੀਆਂ ਨੂੰ ਗ੍ਰਿਫ਼ਤਾਰ ਕਰਨ ਲਈ ਕਾਰਵਾਈ ਕਰਨੀ ਆਰੰਭ ਦਿੱਤੀ ਤਾਂ ਉਸ ਨੇ ਭੀ ਪੰਜਾਬੀ ਸੂਬਾ ਦਿਨ ਪੁਰ ੧੬ ਬੀਬੀਆਂ ਦੇ ੪ ਜਥਿਆਂ ਨੂੰ ਸਤਿਆਗ੍ਰਹਿ ਕਰਨ ਦੀ ਆਗਿਆ ਦੇ ਦਿੱਤੀ। ਚੁਨਾਂਚਿ ਬੀਬੀ ਜੋਗਿੰਦਰ ਕੌਰ ਰੇਡੀਓ ਸਿੰਗਰ ਦੀ ਜਥੇਦਾਰੀ ਹੇਠਾਂ ਇਹ ਬੀਬੀਆਂ ਪੰਜਾਬੀ ਸੂਬਾ ਜ਼ਿੰਦਾਬਾਦ ਅਤੇ ਹੋਰ ਨਿਯਤ ਨਾਅਰੇ ਲਾਉਂਦੀਆਂ ਹੋਈਆਂ ਮੋਰਚੇ ਵਿੱਚ ਅੱਗੇ ਵਧੀਆਂ ਅਤੇ ਗ੍ਰਿਫ਼ਤਾਰ ਹੋ ਗਈਆਂ। ਇਹਨਾਂ ਦੀ ਗ੍ਰਿਫ਼ਤਾਰੀ ਦਾ ਨਜ਼ਾਰਾ ਖਾਸ ਤੌਰ ਪੁਰ ਵਰਨਣਯੋਗ ਸੀ। ਸੰਗਤਾਂ ਨੇ ਇਹਨਾਂ ਪੁਰ ਫੁੱਲਾਂ, ਪੈਸਿਆਂ ਤੇ ਨੋਟਾਂ ਦੀ ਬਰਖਾ ਕੀਤੀ ਅਤੇ ਇਹਨਾਂ ਦੀ ਗ੍ਰਿਫ਼ਤਾਰੀ ਸਮੇਂ ਸਤਿ ਸ੍ਰੀ ਅਕਾਲ ਦੇ ਉਹ ਅਕਾਸ਼-ਗੁੰਜਾਊ ਨਾਅਰੇ ਲਾਏ ਕਿ ਗੁਰੂ ਦੀ ਸਾਰੀ ਨਗਰੀ ਇਹਨਾਂ ਨਾਅਰਿਆਂ ਨਾਲ ਗੂੰਜਦੀ ਹੋਈ ਪ੍ਰਤੀਤ ਹੋਣ ਲੱਗੀ।

ਪੰਜਾਬੀ ਸੂਬਾ ਦਿਨ ਪੁਰ ਕੇਵਲ ਅੰਮ੍ਰਿਤਸਰ ਵਿੱਚ ਹੀ ਵਧ ਚੜ੍ਹ ਕੇ ਗ੍ਰਿਫ਼ਤਾਰੀਆਂ ਨਹੀਂ ਦਿੱਤੀਆਂ ਗਈਆਂ, ਸਗੋਂ ਅਮਲੀ ਤੌਰ ਪੁਰ ਉਸ ਦਿਨ ਸਾਰੇ ਦਾ ਸਾਰਾ ਪੰਜਾਬ ਅਕਾਲੀ ਸੂਰਬੀਰਾਂ ਦੇ ਮੋਰਚੇ ਦੀ ਲਪੇਟ ਵਿੱਚ ਆ ਗਿਆ। ਲੁਧਿਆਣੇ ਵਿੱਚ ਇਸ ਦਿਨ ਪੁਲੀਸ ਦੀਆਂ ਸਾਰੀਆਂ ਰੋਕਾਂ ਦੇ ਬਾਵਜੂਦ ਪਹਿਲੀ ਵਾਰ ਮੋਰਚੇ ਦਾ ਮੈਦਾਨ ਗਰਮ ਹੋਇਆ ਅਤੇ ੪੪ ਅਕਾਲੀ ਵੀਰ ਪੰਜਾਬੀ ਸੂਬਾ ਜ਼ਿੰਦਾਬਾਦ ਗੁੰਜਾਉਂਦੇ ਹੋਏ ਜੇਲ੍ਹ ਚਲੇ ਗਏ। ਇਸ ਤੋਂ ਇਲਾਵਾ ਹੁਸ਼ਿਆਰਪੁਰ, ਜਲੰਧਰ ਅਤੇ ਕਈ ਹੋਰ ਥਾਵਾਂ ਪੁਰ ਇਸ ਦਿਨ ਅਕਾਲੀਆਂ ਨੇ ਮੋਰਚੇ ਦਾ ਮੈਦਾਨ ਗਰਮ ਕੀਤਾ ਅਤੇ ਸਾਰੇ ਪੰਜਾਬ ਵਿੱਚੋਂ ਇਸ ਇਕੱਲੇ ਦਿਨ ਇਕ ਹਜ਼ਾਰ ਦੇ ਲਗਭਗ ਗ੍ਰਿਫ਼ਤਾਰੀਆਂ ਦੇ ਕੇ ਉਹਨਾਂ ਲੋਕਾਂ ਦਾ ਮੂੰਹ ਬੰਦ ਕਰ ਦਿੱਤਾ ਕਿ ਜਿਨ੍ਹਾਂ ਨੇ ਇਹ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਸੀ ਕਿ ਸ਼੍ਰੋਮਣੀ ਅਕਾਲੀ ਦਲ ਨੂੰ ਆਪਣੇ ਮੋਰਚੇ

ਲਈ ਵਾਲੰਟੀਅਰ ਮਿਲਣੇ ਮੁਸ਼ਕਲ ਹੋ ਗਏ ਹਨ।

ਇਸ ਦਿਨ ਨਾਲ ਜੋਸ਼ ਦਾ ਨਵਾਂ ਜਜ਼ਬਾ ਜਾਗ ਪਿਆ ਅਤੇ ਇਉਂ ਮਲੂਮ ਹੋਣ ਲੱਗਾ ਕਿ ਸਾਰੀ ਦੀ ਸਾਰੀ ਸਿੱਖ ਕੌਮ ਹੀ ਜੇਲ੍ਹਾਂ ਵੱਲ ਤੁਰੀ ਜਾ ਰਹੀ ਹੈ। ਜਿਹਾ ਕਿ ਤੁਸੀਂ ਅਗਲੇ ਪੰਨਿਆਂ ਪੁਰ ਪੜ੍ਹੋਗੇ, ਬੇਗਿਣਤ ਸਿੰਘਾਂ ਦੇ ਮੈਦਾਨ ਵਿੱਚ ਆ ਜਾਣ ਕਰਕੇ ਅਕਾਲੀ ਹਾਈ ਕਮਾਂਡ ਨੂੰ ਸਤਿਆਗ੍ਰਹੀਆਂ ਦੀ ਗਿਣਤੀ ਵਿੱਚ ਭਾਰੀ ਵਾਧਾ ਕਰਨ ਲਈ ਮਜਬੂਰ ਹੋਣਾ ਪਿਆ।

## ਗੋਲਮੇਜ਼ ਕਾਨਫ਼ਰੰਸ ਦੀ ਤਜਵੀਜ਼

ਲਾਲਾ ਭੀਮ ਸੈਨ ਸੱਚਰ ਇਸ ਸਮੇਂ ਗੁਪਤ ਤੇ ਪ੍ਰਗਟ ਦੋ ਪ੍ਰਸਪਰ ਵਿਰੋਧੀ ਨੀਤੀਆਂ ਪੁਰ ਚਲ ਰਹੇ ਸਨ। ਉਪਰੋਂ ਉਪਰੋਂ ਉਹ ਮੋਰਚੇ ਨੂੰ ਕੁਚਲਣ ਦੀਆਂ ਲੰਮੀਆਂ-ਚੌੜੀਆਂ ਫੜ੍ਹਾਂ ਮਾਰਦੇ ਸਨ, ਪ੍ਰੰਤੂ ਵਿੱਚੋਂ ਘਬਰਾਏ ਹੋਏ ਸਨ ਤੇ ਯਤਨ ਕਰ ਰਹੇ ਸਨ ਕਿ ਕਿਸੇ ਤਰ੍ਹਾਂ ਸਮਝੌਤੇ ਦਾ ਕੋਈ ਰਸਤਾ ਨਿਕਲ ਆਵੇ। ਉਹਨਾਂ ਦੀ ਇਸ ਦੂਜੀ ਨੀਤੀ ਦੇ ਸਿਲਸਿਲੇ ਵਿੱਚ ਦੋ ਜ਼ੁੰਮੇਵਾਰ ਕਾਂਗ੍ਰਸੀ ਸਿੱਖ ਲੀਡਰਾਂ ਦਾ ਬਿਆਨ ੨੫ ਜੁਲਾਈ ਦੀਆਂ ਅਖਬਾਰਾਂ ਵਿੱਚ ਆਇਆ। ਉਹਨਾਂ ਨੇ ਇਸ ਗੱਲ ਪੁਰ ਜ਼ੋਰ ਦਿੱਤਾ ਕਿ ਇਹ ਮੋਰਚਾ ਖਤਮ ਹੋਣਾ ਚਾਹੀਦਾ ਹੈ ਅਤੇ ਇਸ ਲਈ ਸੱਚਰ ਸਰਕਾਰ ਤੇ ਅਕਾਲੀ ਲੀਡਰਾਂ ਨੂੰ ਇਕ ਗੋਲਮੇਜ਼ ਦੇ ਦਵਾਲੇ ਬੈਠ ਕੇ ਸਮਝੌਤਾ ਕਰ ਲੈਣਾ ਚਾਹੀਦਾ ਹੈ। ਉਹਨਾਂ ਨੇ ਇਹ ਤਜਵੀਜ਼ ਪੇਸ਼ ਕਰਦੇ ਹੋਏ ਆਪਣੇ ਬਿਆਨ ਵਿੱਚ ਸਾਫ਼ ਲਿਖਿਆ ਕਿ ਉਹਨਾਂ ਨੇ ਇਹ ਤਜਵੀਜ਼ ਲਾਲਾ ਭੀਮ ਸੈਨ ਸੱਚਰ ਨਾਲ ਦੋ ਘੰਟੇ ਤਕ ਗੱਲਬਾਤ ਕਰ ਕੇ ਉਹਨਾਂ ਦੀ ਸਲਾਹ ਤੇ ਖ਼ਾਹਿਸ਼ ਅਨੁਸਾਰ ਹੀ ਪੇਸ਼ ਕੀਤੀ ਹੈ। ਇਹ ਤਜਵੀਜ਼ ਪੇਸ਼ ਕਰਨ ਵਾਲੇ ਪੰਜਾਬ ਅਸੈਂਬਲੀ ਦੇ ਸਪੀਕਰ ਸ. ਗੁਰਦਿਆਲ ਸਿੰਘ ਢਿੱਲੋਂ ਅਤੇ ਪੰਜਾਬ ਕੌਂਸਲ ਦੇ ਚੇਅਰਮੈਨ ਸ. ਕਪੂਰ ਸਿੰਘ ਸਨ। ਇਹਨਾਂ ਦਾ ਬਿਆਨ ਸਾਫ਼ ਦੱਸਦਾ ਸੀ ਕਿ ਤਜਵੀਜ਼ ਨੂੰ ਜੇ ਕਰ ਸਰਕਾਰੀ ਨਾ ਕਿਹਾ ਜਾਵੇ ਤਾਂ ਨੀਮ ਸਰਕਾਰੀ ਕਹਿਣਾ ਬਿਲਕੁਲ ਹੀ ਢੁਕਵਾਂ ਹੋਵੇਗਾ।

ਸ਼ਾਇਦ ਇਸ ਨੂੰ ਪੇਸ਼ ਕਰਨ ਤੇ ਕਰਾਉਣ ਵਾਲਿਆਂ ਦਾ ਖਿਆਲ ਸੀ

ਕਿ ਸ਼੍ਰੋਮਣੀ ਅਕਾਲੀ ਦਲ ਇਸ ਤਜਵੀਜ਼ ਦਾ ਸਵਾਗਤ ਕਰੇਗਾ ਅਤੇ ਇਸ ਤਰ੍ਹਾਂ ਝਗੜਾ ਖਤਮ ਹੋ ਜਾਵੇਗਾ, ਪ੍ਰੰਤੂ ਮੋਰਚੇ ਨਾਲ ਇਸ ਤਜਵੀਜ਼ ਦਾ ਕੋਈ ਸਬੰਧ ਨਹੀਂ ਸੀ, ਇਸ ਲਈ ਇਸ ਤਜਵੀਜ਼ ਦੀ ਸਿਆਹੀ ਸੁੱਕਣ ਤੋਂ ਪਹਿਲਾਂ ਹੀ ਮੋਰਚੇ ਦੇ ਡਿਕਟੇਟਰ ਪ੍ਰਿੰਸੀਪਲ ਇਕਬਾਲ ਸਿੰਘ ਜੀ ਵੱਲੋਂ ਇਸ ਨੂੰ ਠੁਕਰਾਉਣ ਦਾ ਐਲਾਨ ਕਰ ਦਿੱਤਾ ਗਿਆ, ਜਿਸ ਪੁਰ ਸੱਚਰ ਸਾਹਿਬ ਦੇ ਹੱਥਾਂ ਦੇ ਤੋਤੇ ਉਡ ਗਏ ਅਤੇ ਉਨ੍ਹਾਂ ਨੂੰ ਭੀ ਇਹ ਐਲਾਨ ਕਰਨ ਲਈ ਮਜਬੂਰ ਹੋਣਾ ਪਿਆ ਕਿ ਇਹ ਗੋਲ ਮੇਜ਼ ਕਾਨਫ੍ਰੰਸ ਦੀ ਤਜਵੀਜ਼ ਫਜ਼ੂਲ ਹੈ। ਇਸ ਤਰ੍ਹਾਂ ਗੋਲ ਮੇਜ਼ ਕਾਨਫ੍ਰੰਸ ਦੀ ਇਸ ਗੱਲ ਦਾ ਭੀ ਭੋਗ ਪੈ ਗਿਆ।

## ਮਈ ਦੇ ਆਖ਼ਰੀ ਦਿਨ

'ਪੰਜਾਬ ਸੂਬਾ ਦਿਨ ਨਾਲ ਮੋਰਚੇ ਲਈ ਜੋਸ਼ ਤੇ ਉਤਸ਼ਾਹ ਹੋਰ ਜਾਗ ਪਿਆ। ਪੈਪਸੂ, ਪੰਜਾਬ, ਉੱਤਰ ਪ੍ਰਦੇਸ਼, ਬੰਬਈ, ਕਾਨ੍ਹਪੁਰ ਤੇ ਕਲਕੱਤੇ ਤਕ ਤੋਂ ਜਥਿਆਂ ਨੇ ਅੰਮ੍ਰਿਤਸਰ ਨੂੰ ਵਹੀਰਾਂ ਘੱਤ ਦਿੱਤੀਆਂ। ਬਿਨਾਂ ਜਥਿਆਂ ਤੋਂ ਭੀ ਇਕੱਲੇ-ਦੁਕੱਲੇ ਸਿੰਘ ਹਰ ਰੋਜ਼ ਸੈਂਕੜਿਆਂ ਦੀ ਗਿਣਤੀ ਵਿੱਚ ਆਉਣੇ ਸ਼ੁਰੂ ਹੋ ਗਏ ਤੇ ਅਕਾਲੀ ਹੈਡ-ਕੁਆਰਟਰ ਵਿੱਚ ਮੋਰਚੇ ਵਿੱਚ ਜਾਣ ਵਾਲਿਆਂ ਦੀ ਗਿਣਤੀ ਬੇਅੰਤ ਹੋ ਗਈ। ਵਾਰੀ ਮਿਲਣੀ ਔਖੀ ਹੋ ਗਈ। ਵਾਰੀ ਲੈਣ ਲਈ ਲੜਾਈਆਂ, ਝਗੜੇ ਤੇ ਭੁੱਖ ਹੜਤਾਲਾਂ ਹੋਣ ਲੱਗੀਆਂ। ਹਾਈ ਕਮਾਂਡ ਨੂੰ ਮਜ਼ਬੂਰ ਹੋ ਕੇ ਸਤਿਆਗ੍ਰਹੀਆਂ ਦੀਂ ਗਿਣਤੀ ਵਧਾਉਣੀ ਪਈ, ਪਰ ਫੇਰ ਵੀ ਮੋਰਚੇ ਵਿੱਚ ਜਾਣ ਵਾਲਿਆਂ ਦੀ ਮੰਗ ਪੂਰੀ ਕਰਨੀ ਅਸੰਭਵ ਜਾਪ ਰਹੀ ਸੀ।

ਮੋਰਚੇ ਵਿੱਚ ਮਈ ਦੇ ਆਖਰੀ ਦਿਨਾਂ ਵਿੱਚ ਪੈਪਸੂ ਦੇ ਸਿੰਘ ਛਾਏ ਰਹੇ। ਜਥੇਦਾਰ ਸੰਪੂਰਨ ਸਿੰਘ ਰਾਮਾਂ ਦੇ ਜੇਲ੍ਹ ਜਾਂਦਿਆਂ ਹੀ ਇਉਂ ਭਾਸਣ ਲੱਗਾ ਕਿ ਜਿਵੇਂ ਸਾਰੇ ਦਾ ਸਾਰਾ ਪੈਪਸੂ ਉਮਡ ਕੇ ਮੋਰਚੇ ਵਿੱਚ ਆ ਗਿਆ ਹੁੰਦਾ ਹੈ ਮੋਰਚੇ ਦੇ ੧੯ਵੇਂ ਦਿਨ ਇਸ ਦੀ ਕਮਾਨ ਪੈਪਸੂ ਦੇ ਇਕ ਹੋਰ ਸਿਰਕਰਦਾ ਅਕਾਲੀ ਲੀਡਰ ਸ. ਜਬਰ ਸਿੰਘ ਬੀਲ੍ਹਾ ਨੇ ਸੰਭਾਲੀ। ਆਪ ਸਿੱਖ ਇਤਿਹਾਸ ਦੇ ਸਤਿਕਾਰ ਯੋਗ ਬਜ਼ੁਰਗ ਬਾਬਾ ਬੁੱਢਾ ਜੀ ਦੀ ਸੰਤਾਨ

ਵਿੱਚੋਂ ਸਨ। ਇਸ ਜਥੇ ਵਿੱਚ ਬਹੁਤ ਸਾਰੇ ਸਿੰਘ ਉਹਨਾਂ ਦੇ ਆਪਣੇ ਪਰਿਵਾਰ ਦੇ ਹੀ ਸਨ। ਮੋਰਚੇ ਵਿੱਚ ਜਾਣ ਤੋਂ ਪਹਿਲਾਂ ਬੀਲ੍ਹਾ ਜੀ ਨੇ ਇਕ ਪੁਰਜ਼ੋਰ ਤਕਰੀਰ ਕਰਦੇ ਹੋਏ ਮਹਾਸ਼ਾ ਬ੍ਰਿਸ਼ਭਾਨ ਦੀ ਇਸ ਧਮਕੀ ਦਾ ਉੱਤਰ ਦਿੱਤਾ ਕਿ ਪੈਪਸੂ ਨੂੰ ਮੋਰਚੇ ਦਾ ਪੜੁਲ ਨਹੀਂ ਬਣਨ ਦਿੱਤਾ ਜਾਵੇਗਾ ਅਤੇ ਐਲਾਨ ਕੀਤਾ ਕਿ 'ਹੁਣ ਅਸੀਂ ਪੈਪਸੂ ਵਾਲੇ ਹੀ ਮੋਰਚੇ ਨੂੰ ਫ਼ਤਹ ਕਰਾਂਗੇ; ਜਿਤਨਾ ਜ਼ੋਰ ਮਹਾਸ਼ਾ ਬ੍ਰਿਸ਼ਭਾਨ ਤੇ ਉਨ੍ਹਾਂ ਦੀ ਹਕੂਮਤ ਵਿੱਚ ਹੈ, ਲਾ ਕੇ ਵੇਖ ਲਵੇ।' ਆਪ ਦੇ ਨਾਲ ੩੫ ਸਿੰਘ ਜੇਲ੍ਹ ਗਏ।

ਅਗਲੇ ਦਿਨ ੨੭ ਮਈ ਨੂੰ ਪੈਪਸੂ ਅਸੈਂਬਲੀ ਦੇ ਪੰਥਕ ਮੈਂਬਰਾਂ ਨੇ ਮੈਦਾਨ ਵਿੱਚ ਨਿੱਤਰਨਾ ਸ਼ੁਰੂ ਕਰ ਦਿੱਤਾ। ਮੋਰਚੇ ਦੇ ਇਸ ੧੯ਵੇਂ ਦਿਨ ਦੀ ਕਮਾਨ ਪੈਪਸੂ ਦੀਆਂ ਪੱਛੜੀਆਂ ਸਿੱਖ ਸ਼੍ਰੇਣੀਆਂ ਦੇ ਨੌਜਵਾਨ ਲੀਡਰ ਸ. ਪ੍ਰੀਤਮ ਸਿੰਘ ਸਾਹੋਕੇ ਐਮ. ਐਲ. ਏ. ਨੇ ਸੰਭਾਲੀ। ਮੋਰਚੇ ਵਿੱਚ ਜਾਣ ਵਾਲਿਆਂ ਦੀ ਜ਼ਿਦ ਦੇ ਕਾਰਨ ਸਤਿਆਗ੍ਰਹੀਆਂ ਦੀ ਗਿਣਤੀ ਵਿੱਚ ਹੋਰ ਵਾਧਾ ਕਰਨਾ ਪਿਆ। ਉਹਨਾਂ ਦੀ ਜਥੇਦਾਰੀ ਹੇਠਾਂ ੪੦ ਸਿੰਘਾਂ ਦੇ ਦਸ ਜਥੇ ਗ੍ਰਿਫ਼ਤਾਰ ਹੋਏ, ਪ੍ਰੰਤੂ ਇਸ ਤੋਂ ਇਲਾਵਾ ਅੱਠ ਸਿੰਘ ਹੋਰ ਆਪਣੇ ਆਪ ਹੀ ਮੋਰਚੇ ਵਿੱਚ ਕੁੱਦੇ ਅਤੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਹੋਏ ਪੁਲੀਸ ਦੀ ਲਾਰੀ ਵਿੱਚ ਜਾ ਬੈਠੇ। ਇਸ ਸਤਿਆਗ੍ਰਹਿ ਦੀ ਇਕ ਖਾਸ ਦਿਲਚਸਪ ਗੱਲ ਇਹ ਹੈ ਕਿ ਪੁਲੀਸ ਸਤਿਆਗ੍ਰਹੀਆਂ ਨੂੰ ਆਪ ਨਹੀਂ ਸੀ ਫੜਦੀ, ਸਗੋਂ ਉਹ ਆਪ ਹੱਸਦੇ, ਟੱਪਦੇ, ਨੱਠਦੇ ਅਤੇ ਕੁੱਦਦੇ ਹੋਏ ਛਾਲਾਂ ਮਾਰ ਕੇ ਪੁਲੀਸ ਦੀਆਂ ਲਾਰੀਆਂ ਵਿੱਚ ਬੈਠ ਜਾਂਦੇ ਸਨ। ਪੁਲੀਸ ਥਾਂ-ਥਾਂ ਅੰਧਾ-ਧੁੰਦ ਗ੍ਰਿਫ਼ਤਾਰੀਆਂ ਇਸ ਲਈ ਕਰਦੀ ਸੀ ਕਿ ਮੋਰਚੇ ਲਈ ਵਾਲੰਟੀਅਰ ਨਾ ਮਿਲਣ, ਪ੍ਰੰਤੂ ਜਿਤਨੀਆਂ ਵਧੇਰੇ ਗ੍ਰਿਫ਼ਤਾਰੀਆਂ ਹੁੰਦੀਆਂ ਸਨ, ਉਤਨੇ ਹੀ ਵਧੇਰੇ ਜਥੇ ਮੋਰਚੇ ਦੇ ਮੁਹਾਜ਼ ਪੁਰ ਆਣ ਪੁੱਜਦੇ ਸਨ। ਰੁਪਿਆ ਨਾ ਸਿਰਫ ਦੀਵਾਨ ਅਸਥਾਨ ਪੁਰ ਹੀ ਰੋਜ਼ ਹਜ਼ਾਰਾਂ ਦੀ ਗਿਣਤੀ ਵਿੱਚ ਇਕੱਠਾ ਹੋ ਜਾਂਦਾ ਸੀ, ਸਗੋਂ ਬਾਹਰੋਂ ਭੀ ਧੜਾ ਧੜ ਪੁੱਜ ਰਿਹਾ ਸੀ। ਗੱਲ ਕੀ, ਗੁਰੂ ਹਰ ਪਾਸੇ ਬਰਕਤਾਂ ਪਾ ਰਿਹਾ ਸੀ ਅਤੇ ਮੋਰਚਾ ਤੇਜ਼ੀ ਨਾਲ ਅੱਗੇ ਵਧਦਾ ਚਲਿਆ ਜਾਂਦਾ ਸੀ।

ਏਸੇ ਦਿਨ ਜੰਮੂ ਤੇ ਕਸ਼ਮੀਰ ਅਤੇ ਫਤਹ ਗੜ੍ਹ ਸਾਹਿਬ ਦੇ ਜਥੇ ਆ ਗਏ। ਪੈਪਸੂ ਦੇ ਸਾਬਕ ਵਜ਼ੀਰ ਸ. ਭੁਪਿੰਦਰ ਸਿੰਘ ਮਾਨ ਨੇ, ਜੋ ਅੱਗੇ ਚਲ ਕੇ ਮੋਰਚੇ ਦੇ ਤੀਜੇ ਡਿਕਟੇਟਰ ਨਿਯਤ ਹੋਏ, ਸਤਿਆਗ੍ਰਹਿ ਵਿੱਚ ਹਿੱਸਾ ਲੈਣ ਲਈ ਆਪਣੇ ਆਪ ਨੂੰ ਪੇਸ਼ ਕਰ ਦਿੱਤਾ। ਇਸ ਤੋਂ ਕੁਝ ਦਿਨ ਪਿੱਛੋਂ ਪਟਿਆਲੇ ਦੇ ਇਕ ਪਬਲਿਕ ਜਲਸੇ ਵਿੱਚ ਤਕਰੀਰ ਕਰਦੇ ਹੋਏ ਮਾਨ ਸਾਹਿਬ ਨੇ ਐਲਾਨ ਕੀਤਾ ਕਿ ੧੯੪੨ ਦੀ ਲਹਿਰ ਵਿੱਚ ਕਾਂਗਰਸ ਨੇ ਹਿੰਦੁਸਤਾਨ ਵਿੱਚੋਂ ੨੫ ਹਜ਼ਾਰ ਆਦਮੀ ਜੇਲ੍ਹ ਭੇਜੇ ਸਨ ਅਤੇ ਅਸੀਂ ਆਪਣੇ ਇਸ ਮੋਰਚੇ ਵਿੱਚ ਇਕੱਲੇ ਹੀ ਇਸ ਤੋਂ ਵਧੇਰੇ ਆਦਮੀ ਜੇਲ੍ਹ ਪਹੁੰਚਾ ਦਿਆਂਗੇ।

੨੮ ਮਈ ਨੂੰ ਮੋਰਚੇ ਦੇ ੧੯ਵੇਂ ਦਿਨ ਫੇਰ ਦਸ ਜਥੇ ੪੦ ਸਿੰਘਾਂ ਦੇ ਮੋਰਚੇ ਵਿੱਚ ਪੰਜਾਬੀ ਸੂਬਾ ਜ਼ਿੰਦਾਬਾਦ ਅਤੇ ਹੋਰ ਨਿਯਤ ਨਾਅਰੇ ਲਾਉਂਦੇ ਹੋਏ ਪੁਲੀਸ ਦੀਆਂ ਲਾਰੀਆਂ ਵਿੱਚ ਆਣ ਬੈਠੇ। ਇਹਨਾਂ ਵਿੱਚ ੨੦ ਸਿੰਘ ਪਟਿਆਲਾ ਸ਼ਹਿਰ ਦੇ ਅਤੇ ੨੦ ਹਿਸਾਰ ਜ਼ਿਲ੍ਹੇ ਦੇ ਸਨ। ਪਟਿਆਲੇ ਦੇ ਜਥੇਦਾਰ ਅਕਾਲੀ ਮੱਖਣ ਸਿੰਘ ਅਤੇ ਹਿਸਾਰ ਦੇ ਜਥੇਦਾਰ ਸਰਦਾਰ ਸਾਧੂ ਸਿੰਘ ਸਨ।

੨੯ ਮਈ ਨੂੰ ਐਤਵਾਰ ਹੋਣ ਕਰਕੇ ਮੋਰਚੇ ਦਾ ਇਕ ਹੰਗਾਮੀ ਦਿਨ ਬਣ ਗਿਆ। ਇਸ ਦਿਨ ਮੋਰਚੇ ਵਿੱਚ ਜਾਣ ਵਾਲਿਆਂ ਦੀ ਜ਼ਿਦ ਨੂੰ ਤੱਕ ਕੇ ਅਕਾਲੀ ਹਾਈ ਕਮਾਂਡ ਨੂੰ ਸਤਿਆਗ੍ਰਹੀਆਂ ਦੀ ਗਿਣਤੀ ਵਿੱਚ ਹੋਰ ਵਾਧਾ ਕਰਨਾ ਪਿਆ। ਇਸ ਦਿਨ ੫੫ ਸਿੰਘਾਂ ਦੇ ੧੪ ਜਥੇ ਜੇਲ੍ਹ ਗਏ। ਇਸ ਦਿਨ ਦੇ ਜਥੇਦਾਰ ਸ. ਬੇਅੰਤ ਸਿੰਘ ਐਮ. ਐਲ. ਏ. (ਪੈਪਸੂ) ਸਨ। ਉਹਨਾਂ ਨੇ ਤਕਰੀਰ ਕਰਦੇ ਹੋਏ ਐਲਾਨ ਕੀਤਾ ਕਿ ਅਸੀਂ ਕੁਰਬਾਨੀਆਂ ਦੇ ਜ਼ੋਰ ਨਾਲ ਛੇਤੀ ਹੀ ਕਾਂਗਰਸ ਸਰਕਾਰ ਨੂੰ ਗੋਡੇ ਟੇਕਣ ਲਈ ਮਜਬੂਰ ਕਰ ਦਿਆਂਗੇ।

ਇਸ ਦਿਨ ਭਾਵੇਂ ਗਿਣਤੀ ਵੀਹਾਂ ਦੀ ਨਿਯਤ ਗਿਣਤੀ ਤੋਂ ਵਧਾ ਕੇ ੫੫ ਕਰ ਦਿੱਤੀ ਗਈ ਸੀ; ਪ੍ਰੰਤੂ ਇਸ ਦੇ ਬਾਵਜੂਦ ਭੀ ਅੱਠ ਸਿੰਘ ਹੋਰ ਭੀੜ ਵਿੱਚੋਂ ਨਿਕਲ ਕੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਹੋਏ ਗ੍ਰਿਫ਼ਤਾਰ ਹੋ ਗਏ।

ਬੀਬੀ ਜੋਗਿੰਦਰ ਕੌਰ ਰੇਡੀਓ ਸਿੰਗਰ ਦੇ ਦੋਵੇਂ ਛੋਟੇ ਵੀਰ ਕੰਵਲਜੀਤ

ਸਿੰਘ ਤੇ ਹਰਦੀਪ ਸਿੰਘ ਭੀ ਇਸ ਦਿਨ ਦੇ ਸਤਿਆਗ੍ਰਹੀਆਂ ਵਿੱਚ ਸ਼ਾਮਲ ਹੋ ਕੇ ਜੇਲ੍ਹ ਚਲੇ ਗਏ।

## ਮਹੰਤ ਮੂਲ ਸਿੰਘ ਮੈਦਾਨ ਵਿੱਚ

ਅੰਮ੍ਰਿਤਸਰ ਦੇ ਪ੍ਰਸਿੱਧ ਨਿਰਮਲੇ ਮਹੰਤ ਮੂਲ ਸਿੰਘ ਹੁਣ ਤਕ ਨਾਗੋਕੇ ਧੜੇ ਨਾਲ ਚਲੇ ਆਉਂਦੇ ਸਨ। ਕਿਸੇ ਨੂੰ ਚਿੱਤ-ਚੇਤਾ ਵੀ ਨਹੀਂ ਸੀ ਕਿ ਉਹ ਭੀ ਸ਼੍ਰੋ: ਅਕਾਲੀ ਦਲ ਦੇ ਮੋਰਚੇ ਵਿੱਚ ਸ਼ਾਮਲ ਹੋ ਕੇ ਜੇਲ੍ਹ ਜਾਣਗੇ, ਪ੍ਰੰਤੂ ੨੯ ਮਈ ਨੂੰ ਉਹਨਾਂ ਨੇ ਅਚਾਨਕ ਅਕਾਲੀ ਦਲ ਦੇ ਜਨਰਲ ਸਕੱਤਰ ਸ. ਉਮਰਾਓ ਸਿੰਘ ਐਡਵੋਕੇਟ ਜਲੰਧਰ ਦੇ ਨਾਮ ਨਾਲ ਇਕ ਚਿੱਠੀ ਲਿਖ ਕੇ ਮੋਰਚੇ ਲਈ ਆਪਣੀ ਸੇਵਾ ਪੇਸ਼ ਕਰ ਦਿੱਤੀ ਅਤੇ ਨਾਲ ਹੀ ਕੁਝ ਮਾਇਆ ਭੀ ਮੋਰਚਾ ਫੰਡ ਲਈ ਅਰਦਾਸ ਕਰਾਈ। ਮਲੂਮ ਹੁੰਦਾ ਹੈ ਕਿ ਉਹ ਪਿਛਲੇ ਪੰਦਰਾਂ-ਵੀਹ ਦਿਨ ਤੋਂ ਮੋਰਚੇ ਲਈ ਜੋ ਉਤਸ਼ਾਹ ਤੇ ਜੋਸ਼ ਦਾ ਹੜ੍ਹ ਵੇਖ ਰਹੇ ਸਨ, ਉਨ੍ਹਾਂ ਦਾ ਦਿਲ ਉਨ੍ਹਾਂ ਨੂੰ ਲੈ ਕੇ ਉਸ ਵਿੱਚ ਵਹਿ ਤੁਰਿਆ ਸੀ।

## ਜਲੰਧਰ ਵਿੱਚ ਹੋਰ ਗ੍ਰਿਫ਼ਤਾਰੀਆਂ

੨੮ ਤੇ ੨੯ ਦੀ ਦਰਮਿਆਨੀ ਰਾਤ ਨੂੰ ਜਲੰਧਰ ਪੁਲੀਸ ਨੇ ਉਹਨਾਂ ਅਕਾਲੀ ਵਰਕਰਾਂ ਦੀਆਂ ਗ੍ਰਿਫ਼ਤਾਰੀਆਂ ਲਈ ਫੇਰ ਛਾਪਾ ਮਾਰਿਆ, ਜੋ ਇਸ ਸਮੇਂ ਤਕ ਜੇਲ੍ਹ ਤੋਂ ਬਾਹਰ ਸਨ। ਸਰਦਾਰ ਗੁਰਬਖਸ਼ ਸਿੰਘ ਬੰਨੂਆਣਾ, ਸਰਦਾਰ ਰਘਬੀਰ ਸਿੰਘ ਤੇ ਸਰਦਾਰ ਗੁਰਬਚਨ ਸਿੰਘ ਆਦਿ ਗ੍ਰਿਫ਼ਤਾਰ ਕਰ ਲਏ ਗਏ। ਪੁਲੀਸ ਜਲੰਧਰ ਦੀ ਪ੍ਰਸਿੱਧ ਪੰਥਕ ਵਰਕਰ ਬੀਬੀ ਜੋਗਿੰਦਰ ਕੌਰ ਅਤੇ ਸ.ਰਜਿੰਦਰ ਸਿੰਘ ਰਾਣਾ ਨੂੰ ਭੀ ਗ੍ਰਿਫ਼ਤਾਰ ਕਰਨਾ ਚਾਹੁੰਦੀ ਸੀ, ਪ੍ਰੰਤੂ ਉਹ ਰਾਤ ਦੇ ਛਾਪੇ ਵੇਲੇ ਖਿਸਕ ਗਏ ਅਤੇ ੨੯ ਮਈ ਦੀ ਸਵੇਰ ਨੂੰ ਉਨ੍ਹਾਂ ਨੇ ਗੁਰਦੁਆਰਾ ਸਿੰਘ ਸਭਾ ਦੁਆਬਾ ਦੇ ਬਾਹਰ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ ਮਾਰ ਕੇ ਗ੍ਰਿਫ਼ਤਾਰੀਆਂ ਦਿੱਤੀਆਂ। ਬੀਬੀ ਜੋਗਿੰਦਰ ਕੌਰ ਨੇ ਇਸ ਸਮੇਂ ਪੁਰ ਅਥਾਹ ਜੋਸ਼ ਦਾ ਮੁਜ਼ਾਹਰਾ ਕੀਤਾ। ਫੁਲਾਂ ਨਾਲ ਲੱਦੀ ਇਹ ਮੁਟਿਆਰ ਨਾਅਰੇ ਮਾਰਦਿਆਂ ਹੋਈ ਪੁਲੀਸ ਦਾ ਘੇਰਾ ਤੋੜ ਕੇ ਸੌ ਗਜ਼ ਤਕ

ਅੱਗੇ ਵਧ ਗਈ ਅਤੇ ਪੁਲੀਸ ਦੀ ਧਾੜ ਨੇ ਉਸ ਦੇ ਪਿੱਛੇ ਭੱਜ ਕੇ ਗ੍ਰਿਫ਼ਤਾਰੀ ਕੀਤੀ। ਇਸ ਬੀਬੀ ਦੀ ਗ੍ਰਿਫ਼ਤਾਰੀ ਦਾ ਨਜ਼ਾਰਾਂ ਵੇਖਣ ਯੋਗ ਹੀ ਸੀ।

## ਸ਼੍ਰੋ: ਕਮੇਟੀ ਦੇ ਪ੍ਰਧਾਨ ਬਾਵਾ ਹਰਕਿਸ਼ਨ ਸਿੰਘ ਜੀ

ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ, ਗਿਆਨੀ ਕਰਤਾਰ ਸਿੰਘ ਜੀ ਸੀਨੀਅਰ ਮੀਤ ਪ੍ਰਧਾਨ ਅਤੇ ਗਿਆਨੀ ਹਰਚਰਨ ਸਿੰਘ ਜੀ ਹੁਡਿਆਰਾ ਜੂਨੀਅਰ ਮੀਤ ਪ੍ਰਧਾਨ ਸਨ। ਮਾਸਟਰ ਜੀ ਤਾਂ ਪਹਿਲੇ ਹੀ ਦਿਨ ਜੇਲ੍ਹ ਚਲੇ ਗਏ ਅਤੇ ਗਿਆਨੀ ਜੀ ਤੇ ਹੁਡਿਆਰਾ ਜੀ ਨੂੰ ਉਨ੍ਹਾਂ ਦੇ ਪਿੱਛੋਂ ਛੇਤੀ ਹੀ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿੱਤਾ ਗਿਆ। ਉਨ੍ਹਾਂ ਦੇ ਥਾਂ ਨਵੇਂ ਪ੍ਰਧਾਨ ਚੁਣਨ ਲਈ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਦੀ ਐਗਜ਼ੈਕਟਿਵ ਦਾ ਇਜਲਾਸ ਹੋਇਆ। ਮਾਸਟਰ ਜੀ ਤੇ ਗਿਆਨੀ ਜੀ ਦੇ ਅਸਤੀਫੇ, ਜੋ ਉਹ ਦੇ ਗਏ ਸਨ, ਮਨਜ਼ੂਰ ਕਰ ਲਏ ਗਏ ਅਤੇ ਉਨ੍ਹਾਂ ਦੀ ਥਾਂ ਬਾਵਾ ਹਰਕਿਸ਼ਨ ਸਿੰਘ ਜੀ ਪ੍ਰਧਾਨ ਅਤੇ ਸ. ਮੁਖਤਿਆਰ ਸਿੰਘ ਐਮ. ਐਲ. ਏ. ਸੀਨੀਅਰ ਮੀਤ ਪ੍ਰਧਾਨ ਚੁਣੇ ਗਏ। ਐਗਜ਼ੈਕਟਿਵ ਵਿੱਚ ਇਕ ਖਾਲੀ ਥਾਂ ਲਈ ਹਿਸਾਰ ਦੇ ਪ੍ਰਸਿੱਧ ਅਕਾਲੀ ਲੀਡਰ ਸ. ਜਸਬੀਰ ਸਿੰਘ ਨੂੰ ਨਾਮਜ਼ਦ ਕਰ ਦਿੱਤਾ ਗਿਆ। ਗਿਆਨੀ ਹਰਚਰਨ ਸਿੰਘ ਹੁਡਿਆਰਾ ਦਾ ਕਿਉਂਕਿ ਅਸਤੀਫਾ, ਉਨ੍ਹਾਂ ਦੀ ਅਚਾਨਕ ਗ੍ਰਿਫ਼ਤਾਰੀ ਕਰਕੇ, ਨਹੀਂ ਸੀ ਲਿਆ ਜਾ ਸਕਿਆ, ਇਸ ਲਈ ਉਨ੍ਹਾਂ ਦੀ ਥਾਂ ਹੋਰ ਚੋਣ ਨਹੀਂ ਕੀਤੀ ਗਈ ਅਤੇ ਨਾ ਹੀ ਇਸ ਦੀ ਲੋੜ ਹੀ ਸੀ।

## ੩੦ ਮਈ ਦਾ ਮੋਰਚਾ

੩੦ ਮਈ ਦੇ ਮੋਰਚੇ ਵਿੱਚ ੪੦ ਸਿੰਘ ਸਰਦਾਰ ਮਹਿੰਦਰ ਸਿੰਘ ਢਿਲਵਾਂ ਅਤੇ ਸਰਦਾਰ ਹਜ਼ੂਰਾ ਸਿੰਘ ਲੁਧਿਆਣਾ ਦੀ ਅਗਵਾਈ ਹੇਠਾਂ ਜੇਲ੍ਹ ਗਏ।

ਮਹੰਤ ਮੂਲ ਸਿੰਘ ਜੀ ਨੂੰ ਹਾਲਾਂ ਜੇਲ੍ਹ ਭੇਜਣ ਦਾ ਅਕਾਲੀ ਹਾਈ ਕਮਾਂਡ ਦਾ ਇਰਾਦਾ ਨਹੀਂ ਸੀ। ਤਜਵੀਜ਼ ਇਹ ਸੀ ਕਿ ਉਹ ਕੁਝ ਦਿਨ ਬਾਹਰ ਰਹਿ ਕੇ ਕੰਮ ਕਰਨ, ਪ੍ਰੰਤੂ ਉਨ੍ਹਾਂ ਦੇ ਮੈਦਾਨ ਵਿੱਚ ਆਉਂਦੇ ਹੀ ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਵਰੰਟ ਕੱਢ ਦਿੱਤੇ ਗਏ ਅਤੇ ਪੁਲੀਸ ਨੇ ਉਨ੍ਹਾਂ ਦੇ ਬੁੰਗੇ ਦਾ

ਮੁਹਾਸਰਾ ਕਰ ਲਿਆ, ਜਿਸ ਪੁਰ ਫ਼ੈਸਲਾ ਕੀਤਾ ਗਿਆ ਕਿ ਉਹ ਸਤਿਆਗ੍ਰਹਿ ਕਰਕੇ ਜੇਲ੍ਹ ਚਲੇ ਜਾਣ। ਮਹੰਤ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਾਕ ਵੀ ਲਿਆ। ਵਾਕ ਦਾ ਆਸ਼ਾ ਅੱਗੇ ਵਧਣ ਦਾ ਸੀ; ਚੁਨਾਂਚਿ ਉਕਤ ੪੦ ਤੋਂ ਵੱਖਰਾ ਦਸਾਂ ਸਿੰਘਾਂ ਦਾ ਜਥਾ ਲੈ ਕੇ ਉਹ ਮੋਰਚੇ ਵਿੱਚ ਆਏ ਅਤੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਹੋਏ ਜੇਲ੍ਹ ਚਲੇ ਗਏ।

ਮੋਰਚੇ ਦੇ ਹਾਲਾਤ ਦਾ ਮੁਤਾਲਿਆ ਕਰਨ ਲਈ ਬੀ.ਬੀ.ਸੀ. ਲੰਡਨ ਦੇ ਪੱਤਰ ਪ੍ਰੇਰਕ ਨੇ ਅੰਮ੍ਰਿਤਸਰ ਪੁੱਜ ਕੇ ਹਾਲਾਤ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਤੇ ਕੰਨਾਂ ਨਾਲ ਸੁਣਿਆ; ਅਤੇ ਪੰਥਕ ਜੋਸ਼ ਦੇ ਨਜ਼ਾਰੇ ਵੇਖ ਕੇ ਹੈਰਾਨ ਰਹਿ ਗਿਆ। ਆਲ ਇੰਡੀਆ ਲਿੰਗੁਇਸਟਿਕ ਸਟੇਟਸ ਕਾਨਫਰੰਸ ਦੀ ਐਗਜ਼ੈਕਟਿਵ ਦਾ ਇਕ ਜ਼ਰੂਰੀ ਇਜਲਾਸ ਦਿੱਲੀ ਵਿੱਚ ਹੋਇਆ, ਜਿਸ ਵਿੱਚ ਨਾਅਰਿਆਂ 'ਤੇ ਪਾਬੰਦੀ ਦੀ ਨਿਖੇਧੀ ਕੀਤੀ ਗਈ ਅਤੇ ਫੈਸਲਾ ਕੀਤਾ ਗਿਆ ਕਿ ਉਸ ਦਾ ਇਕ ਪ੍ਰਤੀਨਿਧ ਮੰਡਲ ਅੰਮ੍ਰਿਤਸਰ ਜਾ ਕੇ ਹਾਲਾਤ ਦਾ ਮੁਤਾਲਿਆ ਕਰੇ।

੩੧ ਮਈ ਨੂੰ ਦਿੱਲੀ ਦੇ ਸਿੰਘ ਭੀ ਮੋਰਚੇ ਵਿੱਚ ਆਣ ਕੁੱਦੇ। ਦਿੱਲੀ ਦੇ ਪ੍ਰਸਿੱਧ ਲੀਡਰ ਸ. ਹਰਬੰਸ ਸਿੰਘ ਫਰੰਟੀਅਰ-ਮੇਲ ਦੀ ਅਗਵਾਈ ਹੇਠਾਂ ੪੨ ਸਿੰਘਾਂ ਨੇ ਸਤਿਆਗ੍ਰਹਿ ਕੀਤਾ ਤੇ ਗ੍ਰਿਫ਼ਤਾਰ ਹੋ ਕੇ ਜੇਲ੍ਹ ਚਲੇ ਗਏ।

ਇਸ ਤਰ੍ਹਾਂ ਮਈ ਦਾ ਮਹੀਨਾ ਖਤਮ ਹੋ ਗਿਆ। ਪੌਣੇ ਚਾਰ ਹਜ਼ਾਰ ਦੇ ਲਗਭਗ ਇਸ ਮਹੀਨੇ ਦੀ ਆਖਰੀ ਤਾਰੀਖ ਜੇਲ੍ਹ ਜਾ ਚੁੱਕੇ ਸਨ। ਜਲੰਧਰ ਡਵੀਜ਼ਨ ਦੀਆਂ ਜੇਲ੍ਹਾਂ ਵਿੱਚ ਹੁਣ ਥਾਂ ਖਤਮ ਹੋ ਚੁੱਕੀ ਸੀ ਤੇ ਸਤਿਆਗ੍ਰਹੀਆਂ ਨੂੰ ਹੁਣ ਅੰਬਾਲਾ ਡਵੀਜ਼ਨ ਦੀਆਂ ਜੇਲ੍ਹਾਂ ਵਿੱਚ ਤੋਰਿਆ ਜਾ ਰਿਹਾ ਸੀ।

## ਜੂਨ ਦੇ ਹੰਗਾਮੇ

ਜੂਨ ਮਹੀਨਾ ਮੋਰਚੇ ਦੇ ਹੰਗਾਮਿਆਂ ਦਾ ਮਹੀਨਾ ਕਿਹਾ ਜਾ ਸਕਦਾ ਹੈ। ਇਸ ਦੇ ਪਹਿਲੇ ਹੀ ਦਿਨ ਦੁਨੀਆਂ ਨੇ ਪੁਲੀਸ ਨੂੰ ਖਿਝ ਕੇ ਅਕਾਲੀਆਂ ਤੇ ਉਨ੍ਹਾਂ ਦੇ ਹਮਾਇਤੀਆਂ ਦੇ ਗਲ ਪੈਂਦੇ ਵੇਖਿਆ। ਲੁਧਿਆਣੇ ਸ. ਸੁਰਜਨ ਸਿੰਘ ਦੇ, ਜੋ ਮੋਰਚੇ ਵਿੱਚ ਅੰਮ੍ਰਿਤਸਰ ਸੇਵਾ ਕਰ ਰਹੇ ਸਨ, ਘਰ ਦਾ ਸਾਰਾ

ਸਾਮਾਨ ਕੁਰਕ ਕਰ ਲਿਆ ਗਿਆ। ਥਾਂ-ਥਾਂ ਅੰਧਾ-ਧੁੰਦ ਗ੍ਰਿਫ਼ਤਾਰੀਆਂ ਕੀਤੀਆਂ ਗਈਆਂ। ਜੋ ਵਰਕਰ ਪੁਲੀਸ ਦੇ ਕਾਬੂ ਨਾ ਆਏ ਉਹਨਾਂ ਦਾ ਮਾਲ-ਡੰਗਰ ਕੁਰਕ ਕਰ ਲਿਆ ਗਿਆ। ਜੋਸ਼ ਹੋਰ ਵਧਿਆ। ਮੋਰਚੇ ਵਿੱਚ ਜਾਣ ਲਈ ਬੇਅੰਤ ਸਿੰਘ ਅੰਮ੍ਰਿਤਸਰ ਪੁੱਜ ਗਏ। ਜੋਸ਼ ਦਾ ਇਹ ਆਲਮ ਸੀ ਕਿ ਮੁਕਤਸਰ ਵਿੱਚ ਆਪਣੇ ਆਪ ਸਤਿਆਗ੍ਰਹਿ ਕਰਕੇ ੨੪ ਸਿੰਘਾਂ ਨੇ ਗ੍ਰਿਫ਼ਤਾਰੀ ਦੇ ਦਿੱਤੀ। ਪਟਿਆਲੇ ਤੋਂ ਜਥੇਦਾਰ ਪ੍ਰੀਤਮ ਸਿੰਘ ਗੋਜਰਾਂ ਨੇ ਇਕ ਬਿਆਨ ਜਾਰੀ ਕਰਕੇ ਮੋਰਚੇ ਵਿੱਚ ਕੁੱਦਣ ਦਾ ਐਲਾਨ ਕੀਤਾ ਅਤੇ ਮਹਾਸ਼ਾ ਬ੍ਰਿਸ਼ਭਾਨ ਨੂੰ ਵੰਗਾਰਿਆ ਕਿ ਜੋ ਕੁਝ ਹੋ ਸਕਦਾ ਹੈ ਕਰ ਲਵੇ। ਸ. ਗਿਆਨ ਸਿੰਘ ਜੀ ਰਾੜੇਵਾਲਾ ਤੇ ਸ. ਭੁਪਿੰਦਰ ਸਿੰਘ ਮਾਨ ਭੀ ਹਾਲਾਤ ਦਾ ਜਾਇਜ਼ਾ ਲੈਣ ਲਈ ਅੰਮ੍ਰਿਤਸਰ ਪੁੱਜੇ।

੬ ਜੂਨ ਨੂੰ ਮੋਰਚੇ ਵਿੱਚ ਹੋਰ ਤੇਜ਼ੀ ਲਿਆਉਣ ਲਈ 'ਮੀਰੀ ਪੀਰੀ ਦਿਨ' ਮਨਾਉਣ ਦਾ ਐਲਾਨ ਕਰ ਦਿੱਤਾ ਗਿਆ।

ਕਸ਼ਮੀਰ ਦੇ ਪ੍ਰਸਿੱਧ ਅਕਾਲੀ ਲੀਡਰ ਸ.ਸੰਤ ਸਿੰਘ ਤੇਗ ਦੀ ਜਥੇਦਾਰੀ ਹੇਠ ਮੋਰਚੇ ਦਾ ਮੈਦਾਨ ਗਰਮ ਹੋਇਆ ਅਤੇ ਉਹਨਾਂ ਦੀ ਕਮਾਨ ਹੇਠਾਂ ਪੇਸ਼ਕਦਮੀ ਕਰਦੇ ਹੋਏ ੪੮ ਵਾਲੰਟੀਅਰਾਂ ਦੇ ੧੨ ਜਥੇ ਜੇਲ੍ਹ ਚਲੇ ਗਏ। ਉਹਨਾਂ ਵਿੱਚ ਜੰਮੂ ਦਾ ਇਕ ਹਿੰਦੂ ਨੌਜਵਾਨ ਉਜਾਗਰ ਲਾਲ ਵੀ ਸੀ, ਜਿਸ ਨੇ ਗ੍ਰਿਫ਼ਤਾਰੀ ਤੋਂ ਪਹਿਲਾਂ ਆਪਣੇ ਸਿਰ ਤੋਂ ਟੋਪੀ ਉਤਾਰ ਕੇ ਸੁੱਟ ਦਿੱਤੀ ਤੇ ਐਲਾਨ ਕੀਤਾ ਕਿ ਇਸ ਬੇਈਮਾਨ ਟੋਪੀ ਨੂੰ ਮੈਂ ਜੀਵਨ ਭਰ ਲਈ ਕਦੇ ਸਿਰ ਪੁਰ ਨਹੀਂ ਰੱਖਾਂਗਾ।

੩ ਜੂਨ ਨੂੰ ਸ. ਹਰਬੰਸ ਸਿੰਘ ਈਸਾਪੁਰੀ ਮੈਂਬਰ ਸ਼੍ਰੋਮਣੀ ਕਮੇਟੀ ਨੇ ਮੋਰਚੇ ਵਿੱਚ ਗ੍ਰਿਫ਼ਤਾਰੀ ਦਿੱਤੀ।

## ਖੁੜੰਜ ਸਾਹਿਬ ਦੀ ਕਮਾਨ ਵਿੱਚ

੩ ਜੂਨ ਨੂੰ ਮੋਰਚੇ ਦੀ ਕਮਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸਾਬਕ ਪ੍ਰਧਾਨ ਸਰਦਾਰ ਪ੍ਰੀਤਮ ਸਿੰਘ ਖੁੜੰਜ ਨੇ ਸੰਭਾਲੀ। ਉਨ੍ਹਾਂ ਦੀ ਜਥੇਦਾਰੀ ਹੇਠਾਂ ਪ੪ ਸਿੰਘਾਂ ਨੇ ਗ੍ਰਿਫ਼ਤਾਰੀ ਦਿੱਤੀ। ਇਨ੍ਹਾਂ ਦੇ ਜਥੇ ਵਿੱਚ ਬਹੁਤ

ਕੁਰਬਾਨੀ ਵਾਲੇ ਸੱਜਣ ਸਨ। ਉਹਨਾਂ ਨੇ ਮੋਰਚੇ ਵਿੱਚ ਪਹਿਲਾਂ ਇਹ ਐਲਾਨ ਕੀਤਾ ਕਿ ਮਾਲਵਾ ਇਸ ਮੋਰਚੇ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਜਥੇ ਭੇਜ ਕੇ ਸੱਚਰ ਦੀ ਗ੍ਰਿਫ਼ਤਾਰੀ ਦੀ ਭੁੱਖ ਨੂੰ ਸ਼ਾਂਤ ਕਰ ਦੇਵੇਗਾ।

ਇਸ ਜਥੇ ਵਿੱਚ ਮੀਤ ਜਥੇਦਾਰ ਬਾਵਾ ਭਾਗ ਸਿੰਘ ਜੀ ਐਮ.ਐਲ.ਏ. ਮੁਕਤਸਰ ਦੇ ਨੌਜਵਾਨ ਸਪੁੱਤਰ ਸ. ਗੁਰਬਚਨ ਸਿੰਘ ਸਨ, ਜਿਨ੍ਹਾਂ ਨੇ ਬੜੇ ਚਾਅ, ਉਤਸ਼ਾਹ ਤੇ ਜੋਸ਼ ਨਾਲ ਗ੍ਰਿਫ਼ਤਾਰੀ ਦਿੱਤੀ।

ਸ. ਪ੍ਰੀਤਮ ਸਿੰਘ ਖੁੜੰਜ ਜਿਸ ਸਮੇਂ ਮੋਰਚੇ ਵਿੱਚ ਜਾਣ ਲਈ ਤਿਆਰ ਹੋਏ ਬੈਠੇ ਸਨ ਤਾਂ ਉਨ੍ਹਾਂ ਦੇ ਕੁਝ ਕਾਂਗਰਸੀ ਤੇ ਝੋਲੀ ਚੁਕ ਰਿਸ਼ਤੇਦਾਰ ਭੀ ਪੁੱਜ ਗਏ, ਜਿਨ੍ਹਾਂ ਵਿੱਚ ਪੈਪਸੂ ਦਾ ਇਕ ਸਾਬਕਾ ਜੱਜ ਭੀ ਸੀ। ਉਨ੍ਹਾਂ ਨੇ ਖੁੜੰਜ ਸਾਹਿਬ ਨੂੰ ਮੋਰਚੇ ਵਿੱਚ ਜਾਣ ਤੋਂ ਰੋਕਣ ਲਈ ਬੜਾ ਟਿੱਲ ਲਾਇਆ, ਬੜੇ ਤਰਲੇ ਕੀਤੇ, ਪ੍ਰੰਤੂ ਉਨ੍ਹਾਂ ਨੇ ਉਨ੍ਹਾਂ ਦੀ ਕੋਈ ਗੱਲ ਸੁਣਨ ਤੋਂ ਭੀ ਇਨਕਾਰ ਕਰ ਦਿੱਤਾ ਤੇ ਕਿਹਾ– 'ਮੈਂ ਸ਼੍ਰੋਮਣੀ ਅਕਾਲੀ ਦਲ ਦਾ ਸਿਪਾਹੀ ਹਾਂ; ਮੋਰਚੇ ਵਿੱਚ ਜ਼ਰੂਰ ਜਾਵਾਂਗਾ।'

## ਅਮਰੀਕਾ ਤੇ ਬਰਤਾਨੀਆਂ ਵਿੱਚ

ਸ਼੍ਰੋਮਣੀ ਅਕਾਲੀ ਦਲ ਦੇ ਮੋਰਚੇ ਦੀ ਗੂੰਜ ਅਮਰੀਕਾ ਤੇ ਬਰਤਾਨੀਆਂ ਵਿੱਚ ਵੀ ਜਾ ਪੁੱਜੀ। ਬੀ. ਬੀ. ਸੀ. ਤੋਂ ਇਸ ਦੀਆਂ ਫ਼ਬਰਾਂ ਬ੍ਰਾਡਕਾਸਟ ਹੋਣੀਆਂ ਸ਼ੁਰੂ ਹੋ ਗਈਆਂ ਅਤੇ ਅਮਰੀਕਾ ਤੇ ਬਰਤਾਨੀਆਂ ਦੇ ਉਨ੍ਹਾਂ ਅਖ਼ਬਾਰਾਂ ਨੇ ਇਸ ਮੋਰਚੇ ਦੀਆਂ ਖ਼ਬਰਾਂ ਆਪਣੇ ਪਹਿਲੇ ਸਫਿਆਂ ਪੁਰ ਵੱਡੀਆਂ ਸੁਰਖ਼ੀਆਂ ਦੇ ਕੇ ਛਾਪੀਆਂ ਕਿ ਜੋ ਲੱਖਾਂ ਦੀ ਗਿਣਤੀ ਵਿੱਚ ਛਪਦੇ ਹਨ।

## ਪੁਲੀਸ ਦੀਆਂ ਅੱਖਾਂ ਵਿੱਚ ਘੱਟਾ

ਲੁਧਿਆਣੇ ਵਿੱਚ ਵੀ 'ਮੀਰੀ ਪੀਰੀ ਦਿਨ' ਪੁਰ ਜ਼ਬਰਦਾਸਤ ਹੰਗਾਮਾ ਹੋਇਆ। ਅਕਾਲੀ ਸਿੰਘਾਂ ਨੇ ਪੁਲੀਸ ਦੀ ਨਾਕਾਬੰਦੀ ਨੂੰ ਤੋੜ ਕੇ ਵੱਖ-ਵੱਖ ਪਾਸਿਆਂ ਵੱਲੋਂ ਸ਼ਹਿਰ ਵਿੱਚ ਪ੍ਰਵੇਸ਼ ਕੀਤਾ।

ਇਸ ਦਿਨ ਮੋਰਚੇ ਦੀ ਕਮਾਨ ਉਥੇ ਸ. ਸੁਰਜਨ ਸਿੰਘ ਠੇਕੇਦਾਰ ਨੇ

ਸੰਭਾਲਣੀ ਸੀ, ਜੋ ਅੰਡਰ ਗਰਾਊਂਡ ਰਹਿ ਕੇ ਮੋਰਚੇ ਦਾ ਕੰਮ ਕਰ ਰਹੇ ਸਨ। ਪੁਲੀਸ ਇਨ੍ਹਾਂ ਦਾ ਘਰ -ਘਾਟ ਕੁਰਕ ਕਰ ਚੁੱਕੀ ਸੀ। ਉਨ੍ਹਾਂ ਨੇ ਅੰਮ੍ਰਿਤਸਰ ਤੋਂ ਲੁਧਿਆਣੇ ਪੁੱਜਣਾ ਸੀ ਅਤੇ ਪੁਲੀਸ ਨੇ ਉਨ੍ਹਾਂ ਨੂੰ ਰਸਤੇ ਵਿੱਚ ਗ੍ਰਿਫ਼ਤਾਰ ਕਰਨ ਲਈ ਸਖ਼ਤ ਪਹਿਰਾ ਲਾਇਆ ਹੋਇਆ ਸੀ, ਪ੍ਰੰਤੂ ਇਸ ਦੇ ਬਾਵਜੂਦ ਉਹ ਸਾਰੀ ਸਰਕਾਰੀ ਮਸ਼ੀਨਰੀ ਦੀਆਂ ਅੱਖਾਂ ਵਿੱਚ ਘੱਟਾ ਪਾ ਕੇ ਲੁਧਿਆਣੇ ਗੁਰਦੁਆਰਾ ਕਲਗੀਧਰ ਵਿੱਚ ਪੁੱਜ ਗਏ ਤੇ ਮੋਰਚੇ ਦੀ ਕਮਾਨ ਕਰਦੇ ਹੋਏ ਗ੍ਰਿਫ਼ਤਾਰੀ ਦਿੱਤੀ। ਲੁਧਿਆਣੇ ਦੇ ਉਰਲੇ ਸਟੇਸ਼ਨ ਪੁਰ ਉਹ ਗੱਡੀ ਤੋਂ ਉਤਰੇ। ਇਕ ਸਾਈਕਲ ਰਿਕਸ਼ਾ ਉਥੇ ਤਿਆਰ ਪਈ ਸੀ; ਉਸ ਪੁਰ ਬੈਠ ਕੇ ਭੇਸ ਬਦਲੇ ਹੋਏ ਸ. ਸੁਰਜਨ ਸਿੰਘ ਨੇ ਦੋ ਸਵਾਰੀਆਂ ਲਈਆਂ ਤੇ ਘੰਟੀ ਖੜਕਾਉਂਦੇ ਹੋਏ ਸ਼ਹਿਰ ਪੁੱਜ ਗਏ। ਸਵਾਰੀਆਂ ਘੰਟੇ ਘਰ ਉਤਾਰੀਆਂ ਅਤੇ ਗੁਰਦਵਾਰਾ ਸਾਹਿਬ ਵੱਲ ਵਧੇ। ਰਿਕਸ਼ਾ ਬਾਹਰ ਖੜ੍ਹੀ ਕਰ ਦਿੱਤੀ ਅਤੇ ਆਪ ਅੰਦਰ ਚਲੇ ਗਏ। ਸਿੰਘਾਂ ਨੇ ਸਤਿ ਸ੍ਰੀ ਅਕਾਲ ਦੇ ਅਕਾਸ਼-ਗੁੰਜਾਊ ਨਾਅਰਿਆਂ ਨਾਲ ਉਨ੍ਹਾਂ ਦਾ ਸਵਾਗਤ ਕੀਤਾ ਅਤੇ ਉਹ ਮੋਰਚੇ ਦੀ ਕਮਾਨ ਸੰਭਾਲ ਕੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਮਾਰਦੇ ਹੋਏ ਜੇਲ੍ਹ ਚਲੇ ਗਏ।

ਇਸ ਦਿਨ ਪੈਪਸੂ ਦੇ ਸਿੰਘ ਕਾਫੀ ਗਿਣਤੀ ਵਿੱਚ ਪੁੱਜੇ ਸਨ। ਪਟਿਆਲੇ ਦੀ ਬੀਬੀ ਧੰਨ ਦੇਵੀ ਦੀ ਜਥੇਦਾਰੀ ਹੇਠਾਂ ਬੀਬੀਆਂ ਦੇ ਤਿੰਨਾਂ ਜਥਿਆਂ ਨੇ ਵੀ ਸਤਿਆਗ੍ਰਹਿ ਕੀਤਾ ਅਤੇ ਜੇਲ੍ਹ ਚਲੇ ਗਏ।

ਲੁਧਿਆਣੇ ਵਿੱਚ ਇਸ ਦਿਨ ਕੁਝ ਹੋਰ ਸਿਰਕਰਦਾ ਸਿੰਘਾਂ ਨੂੰ ਭੀ ਗ੍ਰਿਫ਼ਤਾਰ ਕੀਤਾ ਗਿਆ, ਜਿਨ੍ਹਾਂ ਵਿੱਚ ਪੰਜਾਬ ਹਾਈ ਕੋਰਟ ਦੇ ਜੱਜ ਸ. ਹਰਨਾਮ ਸਿੰਘ ਦੇ ਭਰਾਤਾ ਸ. ਜੋਧ ਸਿੰਘ ਠੇਕੇਦਾਰ ਤੇ ਇਕ ਐਡਵੋਕੇਟ ਵੀ ਸ਼ਾਮਿਲ ਸਨ। ਉਹ ਗ੍ਰਿਫ਼ਤਾਰ ਕਰਕੇ ਨਜ਼ਰਬੰਦ ਕਰ ਦਿੱਤੇ ਗਏ।

੫ ਜੂਨ ਨੂੰ ਸ. ਅਮਰ ਸਿੰਘ ਅਲੀਗੜ੍ਹ ਦੀ ਜਥੇਦਾਰੀ ਹੇਠ ਯੂ. ਪੀ. ਦੇ ਉਨ੍ਹਾਂ ੪੦ ਸਿੰਘਾਂ ਨੇ ਸਤਿਆਗ੍ਰਹਿ ਕੀਤਾ ਜੋ ਅਛੂਤ ਜਾਤੀਆਂ ਵਿੱਚੋਂ ਸਜਰੇ ਸਿੰਘ ਸਜੇ ਸਨ; ਇਹ ਹਰ ਇਕ ਆਪਣੇ-ਆਪਣੇ ਪਿੰਡ ਦਾ ਜਥੇਦਾਰ ਸੀ।

ਜਥੇਦਾਰ ਸ. ਪ੍ਰੀਤਮ ਸਿੰਘ ਪ੍ਰਧਾਨ ਗੁਰਦੁਆਰਾ ਥੰਮ ਸਾਹਿਬ ਤੇ

ਮੀਤ ਜਥੇਦਾਰ ਸ. ਬਾਵਾ ਸਿੰਘ ਕਨੈਡੀਅਨ ਦੀ ਕਮਾਨ ਹੇਠਾਂ ਪੰਜ ਜੂਨ ਦੇ ਸਤਿਆਗ੍ਰਹੀ ਜਥੇ ਵਿੱਚ ੬੪ ਸਿੰਘ ਸ਼ਾਮਲ ਹੋ ਕੇ ਜੇਲ੍ਹ ਗਏ।

## ਪਹਿਲੀਆਂ ਸਜ਼ਾਵਾਂ

੪ ਜੂਨ ਨੂੰ ਜਦ ਅੰਮ੍ਰਿਤਸਰ ਦੀ ਡਿਸਟ੍ਰਿਕਟ ਜੇਲ੍ਹ ਵਿੱਚ ਸਥਾਨਕ ਏ.ਡੀ. ਐਮ. ਦੀ ਅਦਾਲਤ ਵਿੱਚ ਸਰਦਾਰ ਹਰਬੰਸ ਸਿੰਘ ਫਰੰਟੀਅਰ ਅਤੇ ਉਹਨਾਂ ਦੇ ਸਾਥੀਆਂ ਸ. ਹਰਬੰਸ ਸਿੰਘ ਤੇ ਸ. ਅਤਰ ਸਿੰਘ ਵਿਰੁੱਧ ਮੁਕੱਦਮੇ ਦੀ ਸੁਣਵਾਈ ਹੋਈ ਤਾਂ ਉਹਨਾਂ ਨੇ ਜੁਰਮ ਦਾ ਇਕਬਾਲ ਕਰ ਲਿਆ ਅਤੇ ਆਖਿਆ, 'ਅਸਾਂ ਕੋਈ ਸਫ਼ਾਈ ਨਹੀਂ ਦੇਣੀ। ਸਾਡੇ ਮੁਕੱਦਮੇਂ ਦਾ ਫੈਸਲਾ ਅੱਜ ਹੀ ਕਰ ਦਿੱਤਾ ਜਾਵੇ।' ਚੁਨਾਂਚਿ ਅਦਾਲਤ ਨੇ ਉਹਨਾਂ ਨੂੰ ਛੇ-ਛੇ ਮਹੀਨੇ ਸਖਤ ਕੈਦ ਅਤੇ ਦੋ-ਦੋ ਸੌ ਰੁਪੈ ਜੁਰਮਾਨੇ ਦੀ ਸਜ਼ਾ ਦਾ ਹੁਕਮ ਸੁਣਾ ਦਿੱਤਾ, ਜੋ ਪਿੱਛੋਂ ਜਾ ਕੇ ਸੈਸ਼ਨ ਕੋਰਟ ਨੇ ੪ ਅਗਸਤ ਨੂੰ ਬਰੀ ਕਰ ਦਿੱਤੇ।

## ਮੀਰੀ-ਪੀਰੀ ਦਿਨ !

ਛੇ ਜੂਨ ਦਾ ਮੀਰੀ-ਪੀਰੀ ਦਿਨ ਮੋਰਚੇ ਵਿੱਚ ਖਾਸ ਹੰਗਾਮੇ ਦਾ ਦਰਜਾ ਰੱਖਦਾ ਹੈ। ਇਸ ਦਿਨ ਪਹਿਲੀ ਵਾਰ ਅੱਧੀ ਰਾਤ ਦੇ ਪਿੱਛੋਂ ਦੋ ਵਜੇ ਤੱਕ ਮੋਰਚਾ ਗਰਮ ਰਿਹਾ, ਇਸ ਕਰਕੇ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਦਾ ਵਕਤ ਇਹੋ ਹੀ ਸੀ ਅਤੇ ਅੰਤਮ ਜਥਾ ਏਸੇ ਸਮੇਂ ਭੇਜਣ ਦਾ ਪ੍ਰੋਗਰਾਮ ਜ਼ਰੂਰੀ ਸਮਝਿਆ ਗਿਆ ਸੀ।

ਅੰਮ੍ਰਿਤਸਰ ਵਿੱਚ ਮੋਰਚੇ ਦੀ ਕਮਾਨ ਮੀਰੀ-ਪੀਰੀ ਦਿਵਸ ਪੁਰ ਸ. ਮੱਖਣ ਸਿੰਘ ਹਰੋਕੇ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਭਾਲੀ ਅਤੇ ਉਨ੍ਹਾਂ ਦੀ ਜਥੇਦਾਰੀ ਹੇਠਾਂ ੧੩੨ ਸਿੰਘ ਦੇ ੩੩ ਜਥਿਆਂ ਨੇ ਸਤਿਆਗ੍ਰਹਿ ਕਰਕੇ ਗ੍ਰਿਫਤਾਰੀ ਦਿੱਤੀ। ਮੀਰੀ-ਪੀਰੀ ਦਿਨ ਦੇ ਮੋਰਚੇ ਵਿੱਚ ਬੀਬੀਆਂ ਫੇਰ ਮੈਦਾਨ ਵਿੱਚ ਆਈਆਂ ਅਤੇ ਅੰਮ੍ਰਿਤਸਰ ਦੀ ਬੀਬੀ ਕ੍ਰਿਪਾਲ ਕੌਰ ਦੀ ਜਥੇਦਾਰੀ ਹੇਠਾਂ ੪-੪ ਦੇ ਚਾਰ ਜਥਿਆਂ ਵਿੱਚ ਹੋ ਕੇ ੧੬ ਨੇ ਆਪਣੇ ਆਪ ਨੂੰ ਗ੍ਰਿਫਤਾਰੀ ਲਈ ਪੇਸ਼ ਕੀਤਾ ਤੇ ਜੇਲ੍ਹ ਚਲੀਆਂ ਗਈਆਂ।

ਇਕ ਲੱਖ ਦੀ ਗਿਣਤੀ ਵਿੱਚ ਸੰਗਤਾਂ ਇਸ ਮੋਰਚੇ ਦਾ ਅਦੁੱਤੀ ਨਜ਼ਾਰਾ ਵੇਖ ਕੇ ਜਦ ਘਰਾਂ ਨੂੰ ਜਾ ਰਹੀਆਂ ਸਨ ਤਾਂ ਉਨ੍ਹਾਂ ਵਿੱਚੋਂ ਬਹੁਤ ਸਾਰੇ ਸਿੰਘਾਂ ਨੂੰ ਪੁਲੀਸ ਨੇ ਰਸਤੇ ਜਾਂ ਕੁਝ ਚਿਰ ਪਿੱਛੋਂ ਉਹਨਾਂ ਦੇ ਘਰਾਂ ਪੁਰ ਛਾਪੇ ਮਾਰ ਕੇ ਗ੍ਰਿਫ਼ਤਾਰ ਕਰ ਲਿਆ।

੪ ਜੂਨ ਨੂੰ ਪੁਲੀਸ ਨੇ ਲੁਧਿਆਣੇ ਵਿੱਚ ਫੇਰ ਅਚਾਨਕ ਛਾਪੇ ਮਾਰੇ ਅਤੇ ਪੰਜਾਬ ਅਸੈਂਬਲੀ ਵਿੱਚ ਅਪੋਜੀਸ਼ਨ ਦੇ ਲੀਡਰ ਸਰਦਾਰ ਗੁਪਾਲ ਸਿੰਘ ਖਾਲਸਾ, ਮੈਂਬਰ ਸ. ਵਜ਼ੀਰ ਸਿੰਘ ਤੇ ਅਜਮੇਰ ਸਿੰਘ ਅਤੇ ਪੰਜਾਬ ਕੌਂਸਲ ਦੇ ਮੈਂਬਰ ਸ. ਰਾਮ ਦਿਆਲ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਨਜ਼ਰਬੰਦ ਕਰ ਦਿੱਤਾ ਗਿਆ।

ਏਸੇ ਦਿਨ ਗ੍ਰਿਫ਼ਤਾਰ ਹੋਣ ਵਾਲਿਆਂ ਵਿੱਚ ਰੋਪੜ ਦੇ ਸਿਰਕਰਦਾ ਪੰਥਕ ਲੀਡਰ ਸ. ਸਰਮੁਖ ਸਿੰਘ ਤੇ ਸ. ਸੰਤ ਸਿੰਘ ਗੁਜਰਖਾਨੀ ਦੇ ਨਾਮ ਖਾਸ ਤੌਰ 'ਤੇ ਵਰਣਨਯੋਗ ਹਨ।

ਜਲੰਧਰ ਵਿੱਚ ਇਸ ਦਿਨ ਡਾਕਟਰ ਕਰਤਾਰ ਸਿੰਘ 'ਬੱਬਰ' ਦੀ ਜਥੇਦਾਰੀ ਹੇਠਾਂ ਸਤਿਆਗ੍ਰਹਿ ਕਰਕੇ ੧੧ ਸਿੰਘਾਂ ਨੇ ਗ੍ਰਿਫ਼ਤਾਰੀ ਦਿੱਤੀ। ਮਲੋਟ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਛੋਟੇ ਭਾਈ ਸਰਦਾਰ ਗੁਰਦਾਸ ਸਿੰਘ ੨੫ ਸਿੰਘਾਂ ਸਮੇਤ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਮਾਰਦੇ ਹੋਏ ਗ੍ਰਿਫ਼ਤਾਰ ਹੋਏ। ਇਸ ਦਿਨ ਮੁਕਤਸਰ ਤੇ ਕੁਝ ਹੋਰ ਥਾਵਾਂ ਪੁਰ ਭੀ ਸਤਿਆਗ੍ਰਹਿ ਕਰਕੇ ਗ੍ਰਿਫ਼ਤਾਰੀਆਂ ਦਿੱਤੀਆਂ ਗਈਆਂ ਅਤੇ ਸਵੇਰ ਤੋਂ ਲੈ ਕੇ ਸ਼ਾਮ ਤਕ ਕੋਈ ਸੱਤ-ਅੱਠ ਸੌ ਆਦਮੀ ਜੇਲ੍ਹ ਭੇਜੇ ਗਏ, ਜਿਸ ਨਾਲ ਮੋਰਚੇ ਲਈ ਨਵਾਂ ਜੋਸ਼ ਤੇ ਉਤਸ਼ਾਹ ਜਾਗਿਆ ਅਤੇ ਇਕ ਤੂਫ਼ਾਨ ਦੀ ਸ਼ਕਲ ਧਾਰ ਕੇ ਸਾਰੀਆਂ ਰੋਕਾਂ ਤੋੜਦਾ ਹੋਇਆ ਇਹ ਸਫ਼ਲਤਾ ਵੱਲ ਅੱਗੇ ਵਧਣ ਲੱਗਾ।

## ਪ੍ਰਿੰਸੀਪਲ ਇਕਬਾਲ ਸਿੰਘ ਮੈਦਾਨ ਵਿੱਚ

ਮੋਰਚੇ ਦੇ ਦੂਜੇ ਡਿਕਟੇਟਰ ਪ੍ਰਿੰਸੀਪਲ ਇਕਬਾਲ ਸਿੰਘ ਜੀ ਨੇ ਪੂਰੀ ਸ਼ਾਨ ਤੇ ਸਫ਼ਲਤਾ ਨਾਲ ਪੂਰਾ ਇਕ ਮਹੀਨਾ ਮੋਰਚਾ ਚਲਾਇਆ। ਇਸ ਦੌਰਾਨ ਵਿੱਚ ਉਨ੍ਹਾਂ ਨੇ ਕਈ ਬਿਆਨ ਪ੍ਰੈਸ ਨੂੰ ਦਿੱਤੇ ਅਤੇ ਸਾਰੇ ਮੋਰਚੇ ਦੀ

ਅਗਵਾਈ ਦਲੇਰੀ ਨਾਲ ਕਰਦੇ ਰਹੇ। ਪੁਲਿਸ ਨੇ ਉਹਨਾਂ ਦੀ ਗ੍ਰਿਫ਼ਤਾਰੀ ਲਈ ਸ਼ਹਿਰ ਦਾ ਚੱਪਾ-ਚੱਪਾ ਫੋਲ ਮਾਰਿਆ, ਪ੍ਰੰਤੂ ਉਸ ਨੂੰ ਰਤਾ ਭੀ ਕਾਮਯਾਬੀ ਨਹੀਂ ਹੋਈ। ਵਜ਼ੀਰਾਂ ਤੇ ਸਰਕਾਰੀ ਮਸ਼ੀਨਰੀ ਦੇ ਹੋਰ ਪੁਰਜ਼ਿਆਂ ਨੇ ਸਾਰਾ ਜ਼ੋਰ ਇਹ ਗੱਲ ਦੱਸਣ ਪੁਰ ਲਾ ਦਿੱਤਾ ਕਿ ਉਹ ਦਰਬਾਰ ਸਾਹਿਬ ਵਿੱਚ ਲੁਕੇ ਬੈਠੇ ਹਨ। ਹਾਲਾਂ ਕਿ ਇਹ ਗੱਲ ਬਿਲਕੁਲ ਗਲਤ ਸੀ। ਉਹ ਸ਼ਹਿਰ ਦੀ ਇਕ ਖੁਲ੍ਹੀ ਥਾਂ ਖੁਲ੍ਹੇ ਮਕਾਨ ਵਿੱਚ ਰਹਿ ਕੇ ਕੰਮ ਕਰਦੇ ਰਹੇ ਸਨ। ਆਖਰਕਾਰ 'ਮੀਰੀ-ਪੀਰੀ' ਵਾਲੇ ਦਿਨ ਅਕਾਲੀ ਹਾਈ ਕਮਾਂਡ ਨੇ ਉਨ੍ਹਾਂ ਦੀ ਗ੍ਰਿਫ਼ਤਾਰੀ ਦੇਣ ਲਈ ਮੋਰਚੇ ਦੇ ਦੂਜੇ ਮਹੀਨੇ ਪਹਿਲਾ ਦਿਨ ਨਿਯਤ ਕਰ ਦਿੱਤਾ।

ਇਸ ਦੌਰਾਨ ਵਿੱਚ ਮੋਰਚੇ ਵਿੱਚ ਹੋਰ ਤੇਜ਼ੀ ਆ ਰਹੀ ਸੀ। ੭ ਜੂਨ ਨੂੰ ਹੁਸ਼ਿਆਰਪੁਰ ਤੇ ਸੰਗਰੂਰ ਦੇ ਵੀਹ-ਵੀਹ ਵਾਲੰਟੀਅਰਾਂ ਦੇ ੧੦ ਜਥੇ ਸ. ਗੁਰਬਖ਼ਸ਼ ਸਿੰਘ ਤੇ ਸ. ਸ਼ਿਵ ਸਿੰਘ ਦੀ ਅਗਵਾਈ ਹੇਠਾਂ ਜੇਲ੍ਹ ਗਏ। ੮ ਜੂਨ ਨੂੰ ਸ. ਗੁਰਬਖ਼ਸ਼ ਸਿੰਘ ਕਟਾਣੀ ਦੀ ਜਥੇਦਾਰੀ ਹੇਠਾਂ ੪੦ ਸਿੰਘ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਮਾਰਦੇ ਹੋਏ ਪੁਲੀਸ ਦੀਆਂ ਲਾਰੀਆਂ ਵਿੱਚ ਜਾ ਚੜ੍ਹੇ ਅਤੇ ੯ ਜੂਨ ਨੂੰ ਸ. ਮੁਖਤਾਰ ਸਿੰਘ ਹਿਸਾਰ, ਜਥੇਦਾਰ ਧਰਮ ਸਿੰਘ ਕਰਨਾਲ ਅਤੇ ਸ. ਕਰਤਾਰ ਸਿੰਘ 'ਤਿਆਗੀ' ਦੀ ਕਮਾਨ ਹੇਠਾਂ ਇਨ੍ਹਾਂ ਤਿੰਨਾਂ ਹੀ ਜ਼ਿਲ੍ਹਿਆਂ ਦੇ ੪੦ ਸਿੰਘਾਂ ਨੇ ਨੱਚਦੇ-ਟੱਪਦੇ ਤੇ ਛਾਲਾਂ ਮਾਰਦੇ ਗ੍ਰਿਫ਼ਤਾਰੀ ਦਿੱਤੀ।

## ਦੂਜਾ ਮਹੀਨਾ ਸ਼ੁਰੂ

੧੦ ਜੂਨ ਨੂੰ ਮੋਰਚੇ ਦਾ ਦੂਜਾ ਮਹੀਨਾ ਸ਼ੁਰੂ ਹੋ ਗਿਆ। ਮੋਰਚੇ ਦੇ ਪਹਿਲੇ ਮਹੀਨੇ ਵਿੱਚ ਜੇਲ੍ਹ ਜਾਣ ਵਾਲਿਆਂ ਦੇ ਅੰਕੜੇ ਪੰਜ ਹਜ਼ਾਰ ਦੇ ਕਰੀਬ ਫਿਰ ਰਹੇ ਸਨ। ਇਤਨੀ ਭਾਰੀ ਗਿਣਤੀ ਵਿੱਚ ਗ੍ਰਿਫ਼ਤਾਰੀਆਂ ਦੇਣ ਪੁਰ ਭੀ ਮਹਾਸ਼ਾ ਅਖਬਾਰਾਂ ਤੇ ਸਰਕਾਰੀ ਪੁਰਜ਼ਿਆਂ ਵੱਲੋਂ ਇਹ ਪ੍ਰਚਾਰ ਕੀਤਾ ਜਾ ਰਿਹਾ ਸੀ ਕਿ ਮੋਰਚੇ ਲਈ ਵਾਲੰਟੀਅਰ ਨਹੀਂ ਮਿਲ ਰਹੇ, ਇਸ ਲਈ ਅਕਾਲੀ ਹਾਈ ਕਮਾਂਡ ਵੱਲੋਂ ਗਿਣਤੀ ਵਿੱਚ ਇਕ ਦਮ ਹੀ ਵਾਧਾ ਕਰਨ ਦਾ ਐਲਾਨ ਕਰ ਦਿੱਤਾ ਗਿਆ।

ਪ੍ਰਿੰਸੀਪਲ ਇਕਬਾਲ ਸਿੰਘ ਜੀ ਜਦ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ

ਸਿਰੋਪਾ ਲੈ ਕੇ ਅਤੇ ਸ੍ਰੀ ਦਰਬਾਰ ਸਾਹਿਬ ਮੱਥਾ ਟੇਕ ਕੇ ਗ੍ਰਿਫ਼ਤਾਰੀ ਲਈ ਤਿਆਰ ਹੋ ਕੇ ਦੀਵਾਨ ਅਸਥਾਨ ਪੁਰ ਆਏ ਤਾਂ ਸ਼ਾਂਤਮਈ ਯੁੱਧ ਦੇ ਉਸ ਬਹਾਦਰ ਜਰਨੈਲ ਦੇ ਨਾਲ ਦੋ ਸੌ ਵਾਲੰਟੀਅਰਾਂ ਦੀ ਫ਼ੌਜ ਸੀ। ਇਹ ਸਾਰੇ ਦੇ ਸਾਰੇ ਸਿੰਘ ੪-੪ ਦੇ ਜਥਿਆਂ ਵਿੱਚ ਹੋ ਕੇ ਮੋਰਚੇ ਦੇ ਮੈਦਾਨ ਵਿੱਚ ਅੱਗੇ ਵਧੇ ਅਤੇ ਨਿਯਤ ਨਾਅਰੇ ਮਾਰਦੇ ਹੋਏ ਜੇਲ੍ਹ ਚਲੇ ਗਏ।

## ਸੱਚਰ ਦੇ ਬੂਹੇ ਅੱਗੇ

ਇਸ ਦਿਨ ਮੋਰਚੇ ਦਾ ਮੈਦਾਨ ਸੱਚਰ ਸਰਕਾਰ ਦੀ ਰਾਜਧਾਨੀ ਚੰਡੀਗੜ੍ਹ ਵਿੱਚ ਭੀ ਗਰਮ ਹੋ ਗਿਆ। ਅਚਾਨਕ ਉਥੇ ੪੦ ਸੂਰਬੀਰਾਂ ਦਾ ਇਕ ਜਥਾ ਪ੍ਰਗਟ ਹੋ ਗਿਆ। ਉਸ ਨੇ ਭੀਮ ਸੈਨ ਦੀ ਕੋਠੀ, ਗਵਰਨਮਿੰਟ ਹਾਊਸ ਤੇ ਅਸੈਂਬਲੀ ਚੈਂਬਰ ਦੇ ਆਲੇ-ਦੁਆਲੇ ਅਚਾਨਕ ਹੀ ਪੰਜਾਬੀ ਸੂਬਾ ਜ਼ਿੰਦਾਬਾਦ ਕਰਨਾ ਸ਼ੁਰੂ ਕਰਕੇ ਪੁਲੀਸ ਨੂੰ ਹੱਥਾਂ-ਪੈਰਾਂ ਦੀ ਪਾ ਦਿੱਤੀ ਅਤੇ ਆਖ਼ਰਕਾਰ ਗ੍ਰਿਫ਼ਤਾਰ ਹੋ ਗਏ।

ਇਸ ਦਿਨ ਪੰਜਾਬ ਦੇ ਪ੍ਰਸਿੱਧ ਕੌਮੀ ਸਿੱਖ ਲੀਡਰ ਚੌਧਰੀ ਕਰਤਾਰ ਸਿੰਘ ਐਮ. ਐਲ. ਸੀ. ਅਤੇ ਪ੍ਰਸਿੱਧ ਸਿੱਖ ਸਕਾਲਰ ਪ੍ਰਿੰਸੀਪਲ ਗੰਗਾ ਸਿੰਘ ਨੇ ਭੀ ਐਲਾਨ ਕਰ ਦਿੱਤਾ ਕਿ ਉਹ ਬਾਕਾਇਦਾ ਸਤਿਆਗ੍ਰਹਿ ਵਿੱਚ ਹਿੱਸਾ ਲੈ ਕੇ ਗ੍ਰਿਫ਼ਤਾਰੀਆਂ ਦੇਣਗੇ। ਪੰਜਾਬ ਦੇ ਪ੍ਰਸਿੱਧ ਦੇਸ਼ ਭਗਤ ਲੀਡਰ ਪ੍ਰੋਫੈਸਰ ਮੋਤਾ ਸਿੰਘ ਐਮ. ਐਲ. ਏ. (ਗਾਂਧੀ ਜਨਤਾ ਪਾਰਟੀ) ਨੇ ਜਲੰਧਰੋਂ ਇਕ ਬਿਆਨ ਜਾਰੀ ਕਰਕੇ ਇਹ ਸਚਾਈ ਪ੍ਰਗਟ ਕੀਤੀ ਕਿ ਸ਼੍ਰੋਮਣੀ ਅਕਾਲੀ ਦਲ ਦਾ ਇਹ ਮੋਰਚਾ ਸਿੱਖ ਕੌਮ ਦਾ ਮੋਰਚਾ ਬਣ ਚੁੱਕਿਆ ਹੈ। ਸੰਸਾਰ ਦੀ ਕੋਈ ਸ਼ਕਤੀ ਇਸ ਨੂੰ ਕੁਚਲ ਨਹੀਂ ਸਕਦੀ, ਇਸ ਲਈ ਸਰਕਾਰ ਅਕਲ ਤੋਂ ਕੰਮ ਲਵੇ।

## ਗੋਜਰਾਂ ਜੀ ਜੇਲ੍ਹ ਗਏ

੧੧ ਜੂਨ ਨੂੰ ਸਰਦਾਰ ਬੂਟਾ ਸਿੰਘ ਜੀ ਰਈਸ ਨਕਈ ਤੇ ਗਿਆਨੀ ਸ਼ੇਰ ਸਿੰਘ ਦੀ ਜਥੇਦਾਰੀ ਹੇਠਾਂ ੧੦ ਜਥੇ ੪੦ ਸਿੰਘਾਂ ਦੇ ਗ੍ਰਿਫਤਾਰ ਹੋਏ।

ਪਹਿਲਾਂ ਐਲਾਨ ਹੋ ਚੁੱਕਿਆ ਸੀ ਕਿ ੧੨ ਜੂਨ ਨੂੰ ਸਤਿਆਗ੍ਰਹਿ ਦੇ

ਕਮਾਂਡਰ ਸ. ਅਮਰ ਸਿੰਘ ਦੁਸਾਂਝ ਹੋਣਗੇ। ਪ੍ਰੰਤੂ ਇਸ ਦੌਰਾਨ ਵਿੱਚ ਜਥੇਦਾਰ ਪ੍ਰੀਤਮ ਸਿੰਘ ਜੀ ਗੋਜਰਾਂ ਪੈਪਸੂ ਵਿੱਚੋਂ ਆਪਣਾ ਜਥਾ ਲੈ ਕੇ ਪੁੱਜ ਚੁੱਕੇ ਸਨ ਅਤੇ ਉਹ ਜੇਲ੍ਹ ਜਾਣ ਲਈ ਕਾਹਲੇ ਪਏ ਸਨ, ਇਸ ਲਈ ਅਕਾਲੀ ਹਾਈ ਕਮਾਂਡ ਨੇ ਦੁਸਾਂਝ ਜੀ ਨੂੰ ਇਕ ਦਿਨ ਲਈ ਰੋਕ ਲਿਆ ਅਤੇ ਇਸ ਦਿਨ ਜਥੇਦਾਰ ਗੋਜਰਾਂ ਆਪਣੇ ਨਾਲ ੭੨ ਸਿੰਘਾਂ ਨੂੰ ਲੈ ਕੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਮਾਰਦੇ ਹੋਏ ਜੇਲ੍ਹ ਜਾ ਪੁੱਜੇ।

## ਸ. ਅਮਰ ਸਿੰਘ ਦੁਸਾਂਝ

ਸ. ਅਮਰ ਸਿੰਘ ਦੁਸਾਂਝ ਨੇ ੧੩ ਜੂਨ ਨੂੰ ੭੨ ਸਿੰਘਾਂ ਨੂੰ ਨਾਲ ਲੈ ਕੇ ਸਤਿਆਗ੍ਰਹਿ ਕੀਤਾ। ਉਨ੍ਹਾਂ ਦੇ ਜਥੇ ਵਿੱਚ ਸ਼ਾਮਲ ਹੋ ਕੇ ਹੀ ਸਿੱਖ ਕੌਮ ਦੇ ਪ੍ਰਸਿੱਧ ਸਕਾਲਰ ਪ੍ਰਿੰਸੀਪਲ ਗੰਗਾ ਸਿੰਘ ਜੀ ਜੇਲ੍ਹ ਗਏ। ਏਸੇ ਦਿਨ ਮੋਰਚੇ ਦੇ ਤੀਜੇ ਡਿਕਟੇਟਰ-

## ਸਰਦਾਰ ਭੂਪਿੰਦਰ ਸਿੰਘ ਜੀ 'ਮਾਨ'

ਨੇ ਅੰਮ੍ਰਿਤਸਰ ਪੁੱਜ ਕੇ ਮੋਰਚੇ ਦੀ ਕਮਾਨ ਆਪਣੇ ਹੱਥਾਂ ਵਿੱਚ ਲੈ ਲਈ। ਮੰਜੀ ਸਾਹਿਬ ਦੇ ਦੀਵਾਨ ਵਿੱਚ ਤਕਰੀਰ ਕਰਦੇ ਹੋਏ ਉਹਨਾਂ ਨੇ ਐਲਾਨ ਕੀਤਾ ਕਿ ਅਸੀਂ ਇਸ ਮੋਰਚੇ ਵਿੱਚ ਸ਼ਾਂਤਮਈ ਲਹਿਰਾਂ ਵਿੱਚ ਗ੍ਰਿਫ਼ਤਾਰੀਆਂ ਦੇਣ ਦੇ ਸਾਰੇ ਰਿਕਾਰਡ ਤੋੜ ਦਿਆਂਗੇ ਅਤੇ ਦੱਸ ਦਿਆਂਗੇ ਕਿ ਜਿਉਂਦੀ-ਜਾਗਦੀ ਸਿੱਖ ਕੌਮ ਨੂੰ ਸੰਸਾਰ ਦੀ ਕੋਈ ਸ਼ਕਤੀ ਦਬਾ ਨਹੀਂ ਸਕਦੀ। ਇਸ ਦਿਨ ਪੰਜਾਬ ਭਰ ਵਿੱਚ ਸੈਂਕੜਿਆਂ ਦੀ ਗਿਣਤੀ ਵਿੱਚ ਗ੍ਰਿਫ਼ਤਾਰੀਆਂ ਪੁਲੀਸ ਨੇ ਘਰਾਂ ਤੇ ਦੁਕਾਨਾਂ ਵਿੱਚ ਛਾਪੇ ਮਾਰ ਕੇ ਕੀਤੀਆਂ। ਪ੍ਰਸਿੱਧ ਸਹਿਜਧਾਰੀ ਲੀਡਰ ਭਾਈ ਰਾਮ ਲਾਲ ਰਾਹੀ ਇਸੇ ਦਿਨ ਅੰਬਾਲੇ ਤੋਂ ਕੁਝ ਹੋਰ ਸਾਥੀਆਂ ਸਮੇਤ ਗ੍ਰਿਫ਼ਤਾਰ ਕੀਤੇ ਗਏ ਅਤੇ ਏਸੇ ਹੀ ਦਿਨ ਡਾ: ਹਰਨਾਮ ਸਿੰਘ ਆਫ "ਪੰਜਾਬ ਗਜ਼ਟ" ਨੇ ਅੰਮ੍ਰਿਤਸਰ ਵਿੱਚ ਗ੍ਰਿਫ਼ਤਾਰੀ ਦਿੱਤੀ।

# ਸਰਦਾਰ ਹੁਕਮ ਸਿੰਘ ਜੀ ਪੁੱਜ ਗਏ

ਮੋਰਚੇ ਤੋਂ ਪਹਿਲਾਂ ਸਰਦਾਰ ਹੁਕਮ ਸਿੰਘ ਜੀ ਮੈਂਬਰ ਪਾਰਲੀਮੈਂਟ, ਦੇਸ਼ ਦੇ ਇਕ ਪਾਰਲੀਮਿੰਟਰੀ ਵਫਦ ਨਾਲ ਸ਼ਾਮਲ ਹੋ ਕੇ ਰੂਸ ਤੇ ਯੂਰਪ ਦੇ ਦੌਰੇ ਪੁਰ ਰਵਾਨਾ ਹੋ ਚੁੱਕੇ ਸਨ। ਇਸ ਯਾਤਰਾ ਪੁਰ ਉਹ ਉਸ ਸਮੇਂ ਰਵਾਨਾ ਹੋਏ ਸਨ ਜਿਸ ਸਮੇਂ ਲਾਲਾ ਭੀਮ ਸੈਨ ਸੱਚਰ ਨੇ ਇਕਰਾਰ ਕਰ ਲਿਆ ਹੋਇਆ ਸੀ ਕਿ ਉਹ ਪਾਬੰਦੀ ਵਾਪਸ ਲੈ ਲੈਣਗੇ, ਪ੍ਰੰਤੂ ਉਨ੍ਹਾਂ ਦੇ ਜਾਣ ਤੋਂ ਪਿੱਛੋਂ ਜਦ ਮੋਰਚਾ ਗਰਮ ਹੋ ਗਿਆ ਅਤੇ ਉਸ ਦੀਆਂ ਖਬਰਾਂ ਉਨ੍ਹਾਂ ਪ੍ਰਦੇਸ ਵਿੱਚ ਬੈਠਿਆਂ ਸੁਣੀਆਂ ਤਾਂ ਉਹਨਾਂ ਦੇ ਪੰਥਕ ਜਜ਼ਬੇ ਨੇ ਜੋਸ਼ ਮਾਰਿਆ ਅਤੇ ਉਹ ਦੌਰੇ ਦਾ ਸਾਰਾ ਪ੍ਰੋਗਰਾਮ ਵਿੱਚੇ ਛੱਡ ਕੇ ਹਵਾਈ ਜਹਾਜ਼ ਦਵਾਰਾ ਵਾਪਸ ਨਵੀਂ ਦਿੱਲੀ ਪੁੱਜ ਗਏ। ਆਪ ੧੨ ਜੂਨ ਦੀ ਸ਼ਾਮ ਨੂੰ ਪਾਲਮ ਦੇ ਹਵਾਈ ਅੱਡੇ ਪੁਰ ਉਤਰੇ ਅਤੇ ਉਸੇ ਦਿਨ ਹੀ ਸਰਗਰਮੀ ਨਾਲ ਪੰਥ ਸੇਵਾ ਦੇ ਮੈਦਾਨ ਵਿੱਚ ਕੁੱਦ ਪਏ।

# ਚੌਧਰੀ ਕਰਤਾਰ ਸਿੰਘ

ਚੌਧਰੀ ਕਰਤਾਰ ਸਿੰਘ ਮੋਰਚੇ ਵਿੱਚ ਜਾ ਕੇ ਗ੍ਰਿਫ਼ਤਾਰੀ ਦੇਣ ਲਈ ਕਾਹਲੇ ਪਏ ਹੋਏ ਸਨ। ਉਹ ਪੰਜਾਬ ਕੌਂਸਲ ਦੇ ਮੈਂਬਰ ਅਤੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਪ੍ਰਸਿੱਧ ਜਾਟ ਲੀਡਰ ਸਨ ਅਤੇ ਪੰਥਕ ਕਾਜ ਲਈ ਹਿੰਦੂ ਹੋ ਕੇ ਭੀ ਲੜਨਾ ਤੇ ਕੁਰਬਾਨੀ ਦੇਣੀ ਉਹਨਾਂ ਦੀ ਰਵਾਇਤ ਬਣ ਚੁੱਕੀ ਹੈ। ਗੁਰਦੁਆਰਾ ਚੋਣਾਂ ਵਿੱਚ ਤਕਰੀਰਾਂ ਕਰਨ ਦੇ ਇਲਾਜ਼ਾਮ ਵਿੱਚ ਉਹਨਾਂ ਵਿਰੁੱਧ ਕਈ ਮੁਕੱਦਮੇ ਬਣੇ। ਮੋਰਚੇ ਦੇ ਸਿਲਸਿਲੇ ਵਿੱਚ ਭੀ ਉਹਨਾਂ ਦੇ ਵਾਰੰਟ ਨਿਕਲੇ ਹੋਏ ਸਨ ਅਤੇ ਉਨ੍ਹਾਂ ਦੀ ਜਾਇਦਾਦ ਭੀ ਕੁਰਕ ਹੋ ਚੁੱਕੀ ਸੀ। ਉਨ੍ਹਾਂ ਦੇ ਜੇਲ੍ਹ ਜਾਣ ਲਈ ਉਤਾਵਲਾਪਨ ਵੇਖ ਕੇ ਹਾਈ ਕਮਾਂਡ ਨੇ ਉਨ੍ਹਾਂ ਨੂੰ ਸਤਿਆਗ੍ਰਹਿ ਦੀ ਆਗਿਆ ਦੇ ਦਿੱਤੀ ਅਤੇ ੧੪ ਜੂਨ ਨੂੰ ਉਹ ੫੦ ਵਲੰਟੀਅਰਾਂ ਦੀ ਕਮਾਨ ਸੰਭਾਲ ਕੇ ਜੇਲ੍ਹ ਚਲੇ ਗਏ। ਚੌਧਰੀ ਸਾਹਿਬ ਦੇ ਨਾਲ ਜ਼ਿਲ੍ਹਾ ਹੁਸ਼ਿਆਰਪੁਰ ਦੇ ਪ੍ਰਸਿੱਧ ਰਈਸ ਟਿੱਕਾ ਅਮਰਜੀਤ ਸਿੰਘ ਭੀ ਜੇਲ੍ਹ ਚਲੇ ਗਏ। ਇਸ ਦਿਨ ਦੇ ਸਤਿਆਗ੍ਰਹੀਆਂ ਵਿੱਚ ਪੰਦਰਾਂ

ਵਾਲੰਟੀਅਰ ਪਟਿਆਲਾ ਸ਼ਹਿਰ ਦੇ ਸਨ, ਜੋ ਪਟਿਆਲੇ ਵਿੱਚ ਮੋਰਚੇ ਲਈ ਤਕੜਾ ਕੰਮ ਕਰਨ ਪਿੱਛੋਂ ਮੋਰਚੇ ਵਿੱਚ ਆਏ ਸਨ।

ਇਸ ਦਿਨ ਅੰਮ੍ਰਿਤਸਰ ਵਿੱਚ ਫੇਰ ਧੜਾ-ਧੜ ਗ੍ਰਿਫ਼ਤਾਰੀਆਂ ਹੋਈਆਂ। ਸ਼ਹਿਰ ਦੇ ਬਹੁਤ ਸਾਰੇ ਵੱਡੇ-ਵੱਡੇ ਸਿੱਖ ਵਿਉਪਾਰੀ ਭੀ ਦੁਕਾਨਾਂ ਪੁਰ ਬੈਠੇ ਧਰ ਲਏ ਗਏ। ਭਾਰਤ ਮਕੈਨੀਕਲ ਵਰਕਸ ਦੇ ਮਾਲਕ ਸਰਦਾਰ ਮਹਿੰਦਰ ਸਿੰਘ ਭੀ ਏਸੇ ਦਿਨ ਗ੍ਰਿਫ਼ਤਾਰ ਕੀਤੇ ਗਏ। ਇਨ੍ਹਾਂ ਗ੍ਰਿਫ਼ਤਾਰ ਹੋਏ ਵੱਡੇ ਵੱਡੇ ਲੀਡਰਾਂ ਪ੍ਰਿੰਸੀਪਲ ਗੰਗਾ ਸਿੰਘ, ਸ. ਅਮਰ ਸਿੰਘ ਦੁਸਾਂਝ, ਚੌਧਰੀ ਕਰਤਾਰ ਸਿੰਘ ਆਦਿ ਨੂੰ ਡੰਡਾ ਪੁਲੀਸ ਦੇ ਹਵਾਲੇ ਕਰ ਦਿੱਤਾ ਗਿਆ। ਜਥੇਦਾਰ ਪ੍ਰੀਤਮ ਸਿੰਘ ਗੁਜਰਾਂ ਨੇ ਜੇਲ੍ਹ ਵਿੱਚ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ।

## ਬਾਦਲ ਘਰਾਣਾ

ਜ਼ਿਲ੍ਹਾ ਫੀਰੋਜ਼ਪੁਰ (ਹੁਣ ਫ਼ਰੀਦਕੋਟ) ਦੇ ਰਈਸ ਬਾਦਲ ਘਰਾਣੇ ਨੇ ਇਸ ਮੋਰਚੇ ਵਿੱਚ ਵਧ-ਚੜ੍ਹ ਕੇ ਕੁਰਬਾਨੀਆਂ ਕੀਤੀਆਂ ਹਨ। ਸਰਦਾਰ ਪ੍ਰਕਾਸ਼ ਸਿੰਘ ਐਗਜ਼ੈਕਟਿਵ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜੂਨ ਦੇ ਸ਼ੁਰੂ ਵਿੱਚ ਹੀ ਗ੍ਰਿਫ਼ਤਾਰ ਕਰ ਲਏ ਗਏ ਸਨ। ਉਨ੍ਹਾਂ ਦੇ ਪਿੱਛੋਂ ਉਨ੍ਹਾਂ ਦੇ ਛੋਟੇ ਭਾਈ ਸ. ਗੁਰਦਾਸ ਸਿੰਘ ਮੀਰੀ-ਪੀਰੀ ਵਾਲੇ ਦਿਨ ਪੁਰ ਮਲੋਟ ਵਿੱਚ ਸਤਿਆਗ੍ਰਹਿ ਦੀ ਅਗਵਾਈ ਕਰਦੇ ਹੋਏ ਜੇਲ੍ਹ ਗਏ। ਨਾਲ ਹੀ ਸਰਦਾਰ ਗੁਰਰਾਜ ਸਿੰਘ ਮੈਂਬਰ ਕੌਂਸਲ ਆਫ ਸਟੇਟ ਭੀ ਮੈਦਾਨ ਵਿੱਚ ਕੁੱਦ ਪਏ ਤੇ ਮੋਰਚੇ ਲਈ ਦਿਨ ਰਾਤ ਇਕ ਕਰਕੇ ਕੰਮ ਕਰਨ ਲੱਗੇ।

## ਕਾਂਗਰਸੀ ਸਿੱਖਾਂ ਦਾ ਜਵਾਬੀ ਮੋਰਚਾ

ਸੱਚਰ ਸਰਕਾਰ ਦੇ ਹਥਿਆਰ ਘਰ ਵਿੱਚੋਂ ਮੋਰਚੇ ਵਿਰੁੱਧ ਵਰਤ-ਵਰਤ ਕੇ ਹਥਿਆਰ ਖਤਮ ਹੋ ਰਹੇ ਸਨ, ਪ੍ਰੰਤੂ ਮੋਰਚੇ ਵਿੱਚ ਹੋਰ ਤੇਜ਼ੀ ਆ ਰਹੀ ਸੀ। ਕਾਂਗਰਸੀ ਤੇ ਆਰੀਆ ਸਮਾਜੀ ਅਖਬਾਰ ਕਾਂਗਰਸੀ ਸਿੱਖਾਂ ਨੂੰ ਮੋਰਚੇ ਦੇ ਮੁਕਾਬਲੇ ਮੈਦਾਨ ਵਿੱਚ ਆਉਣ ਲਈ ਲਲਕਾਰ ਰਹੇ ਸਨ। ਉਹ ਲਿਖ ਰਹੇ ਸਨ ਕਿ ਕਾਂਗਰਸ ਦਾ ਨਮਕ ਹਲਾਲ ਕਰਨ ਦਾ ਮੌਕਾ ਇਸ ਤੋਂ

ਚੰਗਾ ਉਨ੍ਹਾਂ ਲਈ ਹੋਰ ਕੋਈ ਨਹੀਂ ਹੋ ਸਕਦਾ ਅਤੇ ਹੁਣ ਉਹ ਦੁੱਧ-ਪੀਣੇ ਮਜਨੂੰ ਸਾਬਤ ਨਾ ਹੋਣ, ਸਗੋਂ ਖ਼ੂਨ ਦੇਣ ਵਾਲੇ ਮਜਨੂੰ ਬਣ ਕੇ ਮੈਦਾਨ ਵਿੱਚ ਆਉਣ। ਉਨ੍ਹਾਂ ਵੱਲੋਂ ਮਿਹਣੇ ਦਿੱਤੇ ਜਾ ਰਹੇ ਸਨ ਕਿ ਕਾਂਗਰਸ ਨੇ ਉਨ੍ਹਾਂ ਨੂੰ ਹਿੰਦੂਆਂ ਦੀਆਂ ਵੋਟਾਂ ਲੈ ਕੇ ਦਿੱਤੀਆਂ ਤੇ ਮੈਂਬਰੀਆਂ ਅਤੇ ਵਜ਼ੀਰੀਆਂ ਦੀਆਂ ਕੁਰਸੀਆਂ ਪੁਰ ਬਿਠਾਇਆ, ਪ੍ਰੰਤੂ ਹੁਣ ਜੇਕਰ ਇਸ ਬਿਪਤਾ ਵਿੱਚ ਉਸ ਦੀ ਸਹਾਇਤਾ ਲਈ ਨਾ ਆਏ ਤਾਂ ਇਹ ਬਹੁਤ ਵੱਡੀ ਨਮਕ-ਹਰਾਮੀ ਹੋਵੇਗੀ। ਲਾਲਾ ਭੀਮ ਸੈਨ ਸੱਚਰ ਵੀ ਵਾਰ-ਵਾਰ ਉਹਨਾਂ ਨੂੰ ਚੀਕ-ਚੀਕ ਕੇ ਮਦਦ ਲਈ ਬੁਲਾ ਰਹੇ ਸਨ। ਵਿਚਾਰੇ ਕਾਂਗਰਸੀ ਸਿੱਖਾਂ ਦੀ ਜਾਨ ਬੁਰੀ ਤਰ੍ਹਾਂ ਕੁੜੱਕੀ ਵਿੱਚ ਫਸੀ ਹੋਈ ਸੀ। ਸਿੱਖ ਕੌਮ ਨਾਲ ਉਨ੍ਹਾਂ ਨੇ ਜੋ ਗਦਾਰੀਆਂ ਕੀਤੀਆਂ, ਉਨ੍ਹਾਂ ਕਰਕੇ ਸਿੱਖ ਲੋਕ ਰਾਇ ਨੂੰ ਮੂੰਹ ਵਿਖਾਉਣ ਦਾ ਹੌਂਸਲਾ ਉਹ ਕਰ ਨਹੀਂ ਸਕਦੇ ਸਨ ਅਤੇ ਕਾਂਗਰਸ ਦੀ ਨਮਕ-ਹਲਾਲੀ ਦਾ ਸਬੂਤ ਦੇਣ ਤੋਂ ਬਿਨਾਂ ਰੋਟੀ ਖਤਰੇ ਵਿੱਚ ਪੈ ਜਾਂਦੀ ਸੀ। ਆਖ਼ਰ ਅੰਦਰ ਹੀ ਅੰਦਰ ਲੰਮੀ ਸੋਚ-ਵਿਚਾਰ ਦੇ ਪਿੱਛੋਂ ਜਵਾਬੀ ਮੋਰਚਾ ਲਾਉਣ ਦਾ ਸਟੰਟ ਖੜ੍ਹਾ ਕਰ ਦਿੱਤਾ। ਜੂਨ ਦੇ ਆਰੰਭ ਵਿੱਚ ਸ. ਦਰਸ਼ਨ ਸਿੰਘ ਫੇਰੂਮਾਨ ਨੇ ਪ੍ਰੈਸ ਦੇ ਨਾਮ ਇਕ ਬਿਆਨ ਦਿੰਦੇ ਹੋਏ ਦੱਸਿਆ ਕਿ ਉਹ ਗੁਰਦੁਆਰਿਆਂ ਵਿੱਚ ਰਾਜਨੀਤੀ ਨੂੰ ਬਰਦਾਸ਼ਤ ਨਹੀਂ ਕਰ ਸਕਦੇ ਅਤੇ ਮੰਜੀ ਸਾਹਿਬ ਦੇ ਦੀਵਾਨ ਵਿੱਚ ਜੋ ਰਾਜਸੀ ਤਕਰੀਰਾਂ ਹੁੰਦੀਆਂ ਹਨ, ਉਨ੍ਹਾਂ ਨੂੰ ਰੋਕਣ ਲਈ ਉਹ ੨੯ ਜੂਨ ਨੂੰ ਪੰਝੀ ਕਾਂਗਰਸੀ ਸਿੱਖਾਂ ਦਾ ਜਥਾ ਲੈ ਕੇ ਉਥੇ ਜਾਣਗੇ।

ਧਰਮ ਤੇ ਰਾਜਨੀਤੀ ਦੇ ਨੁਕਤੇ ਪੁਰ ਅਸੀਂ ਇਥੇ ਕੁਝ ਵਧੇਰੇ ਨਹੀਂ ਲਿਖਣਾ ਚਾਹੁੰਦੇ; ਇਤਨਾ ਹੀ ਦੱਸ ਦੇਣਾ ਕਾਫੀ ਹੈ ਕਿ ਸ਼ੁਰੂ ਤੋਂ ਹੀ ਸਿੱਖਾਂ ਦਾ ਧਰਮ ਤੇ ਰਾਜਨੀਤੀ ਇਕੱਠਾ ਚਲਦਾ ਆਇਆ ਹੈ, ਅਤੇ ੧੯੫੪ ਦੇ ਅਖ਼ੀਰ ਵਿੱਚ ਗੁਰਦੁਆਰਾ ਚੋਣਾਂ ਵਿੱਚ ਭੀ ਸਿੱਖਾਂ ਨੇ ਆਪਣਾ ਸਾਫ ਫ਼ਤਵਾ ਇਸ ਦੇ ਹੱਕ ਵਿੱਚ ਦੇ ਦਿੱਤਾ ਸੀ। ਕਾਂਗਰਸੀ ਸਿੱਖਾਂ ਨੇ ਚੋਣਾਂ ਇਹ ਨਾਅਰਾ ਲਾ ਕੇ ਲੜੀਆਂ ਸਨ ਕਿ ਉਹ ਧਰਮ ਤੇ ਰਾਜਨੀਤੀ ਨੂੰ ਵੱਖ-ਵੱਖ ਕਰਨਾ ਚਾਹੁੰਦੇ ਹਨ, ਪ੍ਰੰਤੂ ਸਿੱਖ ਲੋਕ ਰਾਇ ਨੇ ਇਤਨੀ ਸਖਤ ਫਿਟਕਾਰ ਪਾਈ ਕਿ ਇਕ ਵੀ ਸੀਟ ਇਹ ਲੜ ਕੇ ਪ੍ਰਾਪਤ ਨਹੀਂ ਕਰ ਸਕੇ। ਇਸ ਦੇ ਪਿੱਛੋਂ

ਫੇਰ ਇਸ ਸਵਾਲ ਨੂੰ ਛੇੜਨਾ ਹੱਦ ਦਰਜੇ ਦੀ ਬੇਹਯਾਈ ਸੀ, ਪ੍ਰੰਤੂ ਕਾਂਗਰਸੀ ਮਾਲਕਾਂ ਦਾ ਨਮਕ ਹਲਾਲ ਕਰਨ ਲਈ ਜ਼ਿੰਦਗੀ ਮੌਤ ਦੀ ਜਦੋ-ਜਹਿਦ ਵਿੱਚ ਉਲਝੀ ਹੋਈ ਸਿੱਖ ਕੌਮ ਦੀ ਪਿੱਠ ਵਿੱਚ ਛੁਰੀ ਮਾਰਨ ਲਈ ਇਹ ਸਟੰਟ ਖੜ੍ਹਾ ਕਰਨਾ ਇਹਨਾਂ ਵੱਲੋਂ ਜ਼ਰੂਰੀ ਸਮਝਿਆ ਗਿਆ।

ਸ. ਦਰਸ਼ਨ ਸਿੰਘ ਫੇਰੂਮਾਨ ਦੇ ਇਸ ਬਿਆਨ ਨੂੰ ਲੈ ਕੇ ਕਾਂਗਰਸੀ ਤੇ ਮਹਾਸ਼ਾ ਅਖ਼ਬਾਰਾਂ ਨੇ ਬੜਾ ਉਛਾਲਿਆ। ਕਾਂਗਰਸੀ ਸਿੱਖਾਂ ਨੇ ਇਕ ਇਕ ਕਰ ਕੇ ਇਸ ਦੀ ਹਮਾਇਤ ਵਿੱਚ ਐਲਾਨ ਕੀਤੇ। ਜਥੇਦਾਰ ਊਧਮ ਸਿੰਘ ਨਾਗੋਕੇ ਦੀ ਪ੍ਰਧਾਨਗੀ ਹੇਠ ਖਾਲਸਾ ਦਲ ਤੇ ਹੋਰ ਕਾਂਗਰਸੀ ਸਿੱਖਾਂ ਦੇ ਇਕੱਠ ਵਿੱਚ ਇਸ ਦੇ ਹੱਕ ਵਿੱਚ ਮਤਾ ਪਾਸ ਕਰ ਦਿੱਤਾ ਗਿਆ। ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਬੜੀ ਨੱਚ-ਟੱਪ ਕੀਤੀ; ਸ. ਈਸ਼ਰ ਸਿੰਘ ਮਝੈਲ ਨੇ ਅਕਾਲੀ ਲੀਡਰਾਂ ਨੂੰ ਮਿਲ ਕੇ ਭੈ-ਭੀਤ ਕਰਨ ਦਾ ਯਤਨ ਕੀਤਾ। ਕਾਂਗਰਸੀ ਹਲਕਿਆਂ ਵਿੱਚ ਇਹ ਵੇਖ ਕੇ ਖੁਸ਼ੀ ਮਨਾਈ ਗਈ ਕਿ ਸਿੱਖਾਂ ਵਿੱਚ ਖਾਨਾਜੰਗੀ ਸ਼ੁਰੂ ਹੋਣ ਲੱਗੀ ਹੈ। ਇਹ ਗੱਲ ਸਪੱਸ਼ਟ ਸੀ ਕਿ ਇਹ ਜਵਾਬੀ ਮੋਰਚੇ ਦੀ ਗੱਲ ਸ. ਦਰਸ਼ਨ ਸਿੰਘ ਫੇਰੂਮਾਨ ਦੀ ਹੀ ਨਹੀਂ ਸੀ, ਸਗੋਂ ਇਸ ਦੇ ਪਿੱਛੇ ਕਾਂਗਰਸ ਸਰਕਾਰ ਦੀ ਸਾਰੀ ਮਸ਼ੀਨਰੀ ਦੀ ਸ਼ਕਤੀ ਕੰਮ ਕਰ ਰਹੀ ਸੀ। ਨਿਸ਼ਾਨਾ ਇਹ ਸੀ ਕਿ ਕਾਂਗਰਸੀ ਸਿੱਖਾਂ ਦਾ ਇਹ ਜਥਾ ਦੀਵਾਨ ਵਿੱਚ ਜਾ ਕੇ ਫਸਾਦ ਕਰੇਗਾ ਅਤੇ ਇਸ ਬਹਾਨੇ ਪੁਲੀਸ ਦੀਵਾਨ ਵਿੱਚ ਜਾ ਕੇ ਉਸ ਨੂੰ ਸਖ਼ਤੀ ਨਾਲ ਕੁਚਲ ਦੇਵੇਗੀ।

ਇਸ ਸਾਜਿਸ਼ ਸੀ ਤੇ ਇਸ ਨੂੰ ਆਪਣਾ ਰੂਪ ਦੇਣ ਲਈ ਯਤਨ ਆਰੰਭ ਕਰ ਦਿੱਤੇ ਗਏ ਸਨ, ਪ੍ਰੰਤੂ ਕਾਂਗਰਸ ਨਾਲ ਟੱਕਰ ਲੈ ਰਿਹਾ ਸ਼੍ਰੋਮਣੀ ਅਕਾਲੀ ਦਲ ਭਲਾ ਉਸ ਦੇ ਇਹਨਾਂ ਗ਼ੁਲਾਮਾਂ ਦੀ ਕੀ ਪ੍ਰਵਾਹ ਕਰ ਸਕਦਾ ਸੀ? ਜਥੇਦਾਰ ਭਾਨ ਸਿੰਘ ਜਲੂਵਾਲ ਨੇ ਐਲਾਨ ਕੀਤਾ ਕਿ ਇਹ ਦਰਸ਼ਨ ਸਿੰਘ ਫੇਰੂਮਾਨ ਪਹਾੜੀ ਰਾਜਿਆਂ ਦਾ ਹਾਥੀ ਬਣ ਕੇ ਆ ਰਿਹਾ ਹੈ, ਅਤੇ ਮੈਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਬਚਿੱਤਰ ਸਿੰਘ ਬਣ ਕੇ ਇਸ ਦਾ ਮੁਕਾਬਲਾ ਕਰਾਂਗਾ। ਸਰਦਾਰ ਸਰੂਪ ਸਿੰਘ ਐਮ. ਐਲ. ਏ. ਨੇ ਕਿਹਾ ਮੋਰਚੇ ਦੀ ਕਮਾਨ ਉਸ ਦਿਨ ਮੈਂ ਆਪ ਸੰਭਾਲਾਂਗਾ ਤੇ ਵੇਖਾਂਗਾ ਕਿ ਦੀਵਾਨ

ਵੱਲ ਕੌਣ ਆਉਂਦਾ ਹੈ ! ਸਰਦਾਰ ਅਮਰ ਸਿੰਘ ਦੁਸਾਂਝ ਨੇ ਮੰਜੀ ਸਾਹਿਬ ਦੇ ਦੀਵਾਨ ਵਿੱਚ ਤਕਰੀਰ ਕਰਦੇ ਹੋਏ ਐਲਾਨ ਕੀਤਾ ਕਿ "ਮੰਜੀ ਸਾਹਿਬ ਦੇ ਦੀਵਾਨ ਵੱਲ ਜੇਕਰ ਫੇਰੂਮਾਨ ਨੇ ਉਂਗਲ ਕੀਤੀ ਤਾਂ ਉਂਗਲ ਕੱਟ ਦਿੱਤੀ ਜਾਵੇਗੀ ਅਤੇ ਜੇਕਰ ਅੱਖ ਚੁੱਕੀ ਤਾਂ ਉਹ ਕੱਢ ਕੇ ਸੁੱਟ ਦਿੱਤੀ ਜਾਵੇਗੀ।" ਸੰਗਤਾਂ ਵਿੱਚ ਅਥਾਹ ਜੋਸ਼ ਫੈਲ ਗਿਆ। ਉਨ੍ਹਾਂ ਨੇ ਇਸ ਗੱਲ ਨੂੰ ਅਨੁਭਵ ਕਰ ਲਿਆ ਕਿ ਇਹ ਕਾਂਗਰਸੀ ਸਿੱਖ ਵੋਟਾਂ ਨਾਲ ਹਾਰਨ ਪਿੱਛੋਂ ਹੁਣ ਸਰਕਾਰੀ ਸਹਾਇਤਾ ਨਾਲ ਗੁਰਦੁਆਰਿਆਂ ਪੁਰ ਕਬਜ਼ਾ ਕਰਨਾ ਚਾਹੁੰਦੇ ਹਨ। ਸ. ਦਰਸ਼ਨ ਸਿੰਘ ਫੇਰੂਮਾਨ ਤੇ ਸ. ਪ੍ਰਤਾਪ ਸਿੰਘ ਕੈਰੋਂ ਦੇ ਪਿੰਡਾਂ ਦੇ ਸਿੰਘ ਮੈਦਾਨ ਵਿੱਚ ਆ ਗਏ। ਉਨ੍ਹਾਂ ਨੇ ਐਲਾਨ ਕੀਤਾ ਕਿ ਸਾਡੇ ਪਿੰਡਾਂ ਦੇ ਇਹ ਗ਼ਦਾਰ ਸਿੱਖ ਕੌਮ ਦੀ ਪਿੱਠ ਵਿੱਚ ਛੁਰੀ ਮਾਰਨ ਲੱਗੇ ਹਨ; ਅਸੀਂ ਇਸ ਨੂੰ ਸਹਾਰਾਂਗੇ ਅਤੇ ਅਕਾਲੀ ਹਾਈ ਕਮਾਂਡ ਪਾਸ ਬੇਨਤੀ ਕੀਤੀ ਕਿ ਉਹ ਇਨ੍ਹਾਂ ਦਾ ਮੁਕਾਬਲਾ ਕੇਵਲ ਉਨ੍ਹਾਂ ਨੂੰ ਹੀ ਕਰਨ ਦੇਵੇ। ਦੀਵਾਨ ਤੇ ਉਸ ਦੇ ਆਲੇ-ਦੁਆਲੇ ਹਰ ਰੋਜ਼ ਇਕ ਲੱਖ ਦੇ ਲਗਭਗ ਸਿੱਖ ਸੰਗਤਾਂ ਦਾ ਇਕੱਠ ਹੁੰਦਾ ਸੀ, ਅਤੇ ਉਹਨਾਂ ਵਿੱਚ ਕਾਂਗਰਸੀ ਸਿੱਖਾਂ ਵਿਰੁੱਧ ਜੋਸ਼ ਵੇਖ ਕੇ ਇਉਂ ਮਲੂਮ ਹੁੰਦਾ ਸੀ ਕਿ ਜੇਕਰ ਕੋਈ ਕਾਂਗਰਸੀ ਸਿੱਖ ਕੋਈ ਨਾਪਾਕ ਇਰਾਦਾ ਲੈ ਕੇ ਆਇਆ ਤਾਂ ਉਸ ਦੀ ਬੋਟੀ-ਬੋਟੀ ਕਰ ਦਿੱਤੀ ਜਾਵੇਗੀ।

ਇੱਟ ਦਾ ਜਵਾਬ ਪੱਥਰ ਨਾਲ ਮਿਲਦਾ ਵੇਖ ਕੇ ਸ. ਦਰਸ਼ਨ ਸਿੰਘ ਫੇਰੂਮਾਨ ਤੇ ਹੋਰ ਕਾਂਗਰਸੀ ਸਿੱਖਾਂ ਦਾ ਜੋਸ਼ ਠੰਢਾ ਹੋ ਗਿਆ। ਇਸ ਸਿਲਸਲੇ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਵਾ ਹਰਕਿਸ਼ਨ ਸਿੰਘ ਜੀ ਨੂੰ ਜੋ ਚਿੱਠੀ ਪਹਿਲਾਂ ਲਿਖੀ ਗਈ ਸੀ, ਉਸ ਨੂੰ ਗੱਲਬਾਤ ਦਾ ਆਧਾਰ ਬਣਾ ਕੇ ਪੱਲਾ ਛੁਡਾਉਣ ਦਾ ਯਤਨ ਕੀਤਾ ਜਾਣ ਲੱਗਾ। ਬਾਵਾ ਜੀ ਸੁਲਹਕੁਨ ਤਬੀਅਤ ਦੇ ਆਦਮੀ ਹਨ। ਉਨ੍ਹਾਂ ਨੇ ਇਨ੍ਹਾਂ ਨੂੰ ਇਸ ਉਲਝਣ ਵਿੱਚੋਂ ਕੱਢਣ ਲਈ ਐਲਾਨ ਕਰ ਦਿੱਤਾ ਕਿ ਅੱਗੇ ਤੋਂ ਮੰਜੀ ਸਾਹਿਬ ਦੇ ਦੀਵਾਨ ਵਿੱਚ ਕਿਸੇ ਦਾ ਦਿਲ ਦੁਖਾਉਣ ਵਾਲੀ ਕੋਈ ਗੱਲ ਨਹੀਂ ਕੀਤੀ ਜਾਵੇਗੀ। ਮੋਰਚੇ ਦੇ ਡਿਕਟੇਟਰ ਸ. ਭੁਪਿੰਦਰ ਸਿੰਘ ਮਾਨ ਨੇ ਭੀ ਐਲਾਨ ਕੀਤਾ ਕਿ ਉਹ ਕਿਸੇ ਦਾ ਦਿਲ ਨਹੀਂ ਦੁਖਾਉਣਾ

ਚਾਹੁੰਦੇ। ਉਹਨਾਂ ਨੇ ਇਸ ਸੱਚਾਈ ਨੂੰ ਭੀ ਪ੍ਰਗਟ ਕਰ ਦਿੱਤਾ ਕਿ ਗੁਰੂ ਦੇ ਬਾਗ਼ ਵਿੱਚ ਜਿਸ ਥਾਂ ਦੀਵਾਨ ਹੁੰਦਾ ਹੈ, ਉਹ ਅਸਲ ਵਿੱਚ ਮੰਜੀ ਸਾਹਿਬ ਨਹੀਂ, ਸਗੋਂ ਦੀਵਾਨਾਂ ਲਈ ਬਣੀ ਹੋਈ ਵੱਖਰੀ ਥਾਂ ਹੈ। ਕਿਉਂਕਿ ਕਾਂਗਰਸੀ ਸਿੱਖ ਲੋਕ ਰਾਇ ਦੀ ਫਿਟਕਾਰ ਤੋਂ ਤੰਗ ਆ ਕੇ ਮੈਦਾਨ ਛੱਡਣਾ ਚਾਹੁੰਦੇ ਸਨ ਇਸ ਲਈ ਉਨ੍ਹਾਂ ਐਲਾਨਾਂ ਪਿੱਛੋਂ ਉਨ੍ਹਾਂ ਨੇ ੧੭ ਜੂਨ ਨੂੰ ਕਹਿ ਦਿੱਤਾ ਕਿ ਉਨ੍ਹਾਂ ਦੀ ਤਸੱਲੀ ਹੋ ਗਈ ਹੈ ਤੇ ਹੁਣ ਜਵਾਬੀ ਮੋਰਚੇ ਲਈ ਜਥਾ ਲੈ ਕੇ ਦੀਵਾਨ ਵਿੱਚ ਨਹੀਂ ਜਾਣਗੇ।

ਇਸ ਤਰ੍ਹਾਂ ਇਹ ਜਵਾਬੀ ਮੋਰਚੇ ਦਾ ਸਟੰਟ ਖਤਮ ਹੋ ਗਿਆ; ਪ੍ਰੰਤੂ ਸ਼ਰਾਰਤ ਤੋਂ ਇਹ ਲੋਕ ਫਿਰ ਵੀ ਨਹੀਂ ਰੁਕੇ। ਇਨ੍ਹਾਂ ਨੇ ਆਪਣੀਆਂ ਅਖ਼ਬਾਰਾਂ ਵਿੱਚ ਸੱਚਰ ਸਰਕਾਰ ਨੂੰ ਨਵਾਂ ਇਸ਼ਾਰਾ ਦੇਣਾ ਸ਼ੁਰੂ ਕਰ ਦਿੱਤਾ ਅਤੇ ਲਿਖਿਆ ਕਿ ਹੁਣ ਜਦ ਮੋਰਚੇ ਦੇ ਡਿਕਟੇਟਰ ਸ. ਭੁਪਿੰਦਰ ਸਿੰਘ ਮਾਨ ਨੇ ਕਹਿ ਦਿੱਤਾ ਹੈ ਕਿ ਦੀਵਾਨ ਸਥਾਨ ਮੰਜੀ ਸਾਹਿਬ ਦਾ ਹਿੱਸਾ ਨਹੀਂ ਹੈ, ਤਾਂ ਪੁਲੀਸ ਉਥੇ ਬਿਨਾਂ ਰੋਕ-ਟੋਕ ਜਾ ਸਕਦੀ ਹੈ।

ਇਸ ਤਰ੍ਹਾਂ ਕਾਂਗਰਸੀ ਸਿੱਖਾਂ ਦੇ ਜਵਾਬੀ ਮੋਰਚੇ ਦਾ ਭੋਗ ਪਿਆ ਅਤੇ ਮੋਰਚੇ ਲਈ ਦੀਵਾਨ ਬਦਸਤੂਰ ਪਹਿਲਾਂ ਵਾਂਗ ਹੀ ਮੰਜੀ ਸਾਹਿਬ ਹੀ ਸਜਦੇ ਰਹੇ, ਤਕਰੀਰਾਂ ਹੁੰਦੀਆਂ ਰਹੀਆਂ ਅਤੇ ਜੋਸ਼ ਦਾ ਹੜ੍ਹ ਠਾਠਾਂ ਮਾਰਦਾ ਹੋਇਆ ਮੋਰਚੇ ਨੂੰ ਹੋਰ ਅੱਗੇ ਵਧਾਉਂਦਾ ਚਲਾ ਗਿਆ।

੧੫ ਜੂਨ ਤੱਕ ਗ੍ਰਿਫ਼ਤਾਰ ਹੋਣ ਵਾਲੇ ਸਿੰਘਾਂ ਦੀ ਗਿਣਤੀ ੫੪੪੭ ਤਕ ਪੁੱਜ ਚੁੱਕੀ ਸੀ, ਪ੍ਰੰਤੂ ਸਿੱਖ ਕੌਮ ਦੇ ਨੌਨਿਹਾਲ ਛਾਲਾਂ ਮਾਰ ਕੇ ਮੋਰਚੇ ਵੱਲ ਵਧਦੇ ਚਲੇ ਜਾ ਰਹੇ ਸਨ। ੧੫ ਜੂਨ ਨੂੰ ੪੦ ਸਿੰਘਾਂ ਨੇ ਸ. ਭਾਗ ਸਿੰਘ ਮਰੜ ਜ਼ਿਲ੍ਹਾ ਗੁਰਦਾਸਪੁਰ ਅਤੇ ਸ. ਧਰਮ ਸਿੰਘ ਫ਼ਤਹਗੜ੍ਹ ਦੀ ਜਥੇਦਾਰੀ ਹੇਠਾਂ ਗ੍ਰਿਫ਼ਤਾਰੀ ਦਿੱਤੀ।

ਮਾਸਟਰ ਤਾਰਾ ਸਿੰਘ ਜੀ ਇਸ ਦਿਨ ਧਰਮਸਾਲਾ ਜੇਲ੍ਹ ਵਿੱਚ ਭੇਜ ਦਿੱਤੇ ਗਏ।

੧੬ ਜੂਨ ਨੂੰ ੪੫ ਸਿੰਘਾਂ ਦੇ ਜਥੇ ਨੇ ਸਰਦਾਰ ਨਿਰੰਜਨ ਸਿੰਘ ਮਹਿਰਾਜ ਦੀ ਜਥੇਦਾਰੀ ਹੇਠਾਂ ਗ੍ਰਿਫ਼ਤਾਰੀ ਦਿੱਤੀ। ਆਪ ਮਹਿਰਾਜ ਦੇ ਪ੍ਰਸਿੱਧ ਰਈਸ

ਸਨ। ਮੋਰਚੇ ਵਿੱਚ ਜਾਣ ਤੋਂ ਪਹਿਲਾਂ ਆਪ ਨੇ ਆਪਣੀ ਢਾਈ ਲੱਖ ਰੁਪਏ ਦੀ ਜਾਇਦਾਦ ਸ਼੍ਰੋਮਣੀ ਅਕਾਲੀ ਦਲ ਦੇ ਹਵਾਲੇ ਕਰਨ ਦਾ ਐਲਾਨ ਕੀਤਾ ਤੇ ਕਿਹਾ–ਅਕਾਲੀ ਹਾਈ ਕਮਾਂਡ ਜਿਸ ਤਰ੍ਹਾਂ ਚਾਹੇ ਇਸ ਨੂੰ ਵਰਤ ਸਕਦਾ ਹੈ।

## ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ

ਮੋਰਚੇ ਦੇ ਆਰੰਭ ਵਿੱਚ ਸ਼੍ਰੋ: ਅਕਾਲੀ ਦਲ ਦੇ ਜਨਰਲ ਸਕੱਤਰ ਗਿ: ਕਰਤਾਰ ਸਿੰਘ ਤੇ ਸ. ਜੋਗਿੰਦਰ ਸਿੰਘ ਰੇਖੀ ਨੂੰ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜ ਦਿੱਤਾ ਗਿਆ ਉਨ੍ਹਾਂ ਦੇ ਪਿੱਛੋਂ ਸ. ਉਮਰਾਓ ਸਿੰਘ ਐਡਵੋਕੇਟ ਜਲੰਧਰ ਜਨਰਲ ਸਕੱਤਰ ਬਣਾਏ ਗਏ। ਉਨ੍ਹਾਂ ਨੇ ਬੜੀ ਸਰਗਰਮੀ ਨਾਲ ਕੰਮ ਕੀਤਾ। ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਕੇ ਪੁਲੀਸ ਨੇ ਨਾ ਕੇਵਲ ਜਲੰਧਰ ਵਿੱਚ ਦੇ ਘਰ ਦਾ ਸਾਰਾ ਸਾਮਾਨ ਕੁਰਕ ਕਰ ਲਿਆ ਸਗੋਂ ਵਡਾਲਾ ਜ਼ਿਲ੍ਹਾ ਜਲੰਧਰ ਵਿੱਚ ਉਨ੍ਹਾਂ ਦੇ ਪਿਤਾ ਸ. ਬਖ਼ਤਾਵਰ ਸਿੰਘ ਦੇ ਘਰ ਦੇ ਸਾਰੇ ਸਾਮਾਨ ਦੀ ਭੀ ਕੁਰਕੀ ਕਰ ਲਈ। ਪੁਲੀਸ ਵੱਲੋਂ ਸ਼੍ਰੋਮਣੀ ਅਕਾਲੀ ਦਲ ਤੋਂ ਮੰਗ ਕੀਤੀ ਗਈ ਕਿ ਸਰਦਾਰ ਹੁਰਾਂ ਨੂੰ ਗ੍ਰਿਫ਼ਤਾਰੀ ਲਈ ਪੇਸ਼ ਕੀਤਾ ਜਾਵੇ। ਇਸ ਪੁਰ ਸ. ਉਮਰਾਓ ਸਿੰਘ ਜੀ ਨੇ ੧੭ ਜੂਨ ਨੂੰ ਆਪਣੇ ਆਪ ਨੂੰ ਸ. ਪ੍ਰਲੋਕ ਸਿੰਘ ਘੁੰਮਣ ਸਮੇਤ ਗ੍ਰਿਫ਼ਤਾਰੀ ਲਈ ਪੇਸ਼ ਕਰ ਦਿੱਤਾ ਅਤੇ ਜੇਲ੍ਹ ਚਲੇ ਗਏ। ਆਪ ਨੂੰ ਡੰਡਾ ਪੁਲੀਸ ਦੇ ਹਵਾਲੇ ਕਰ ਕੇ ਕਈ ਦਿਨ ਪ੍ਰੇਸ਼ਾਨ ਕੀਤਾ ਜਾਂਦਾ ਰਿਹਾ; ਪ੍ਰੰਤੂ ਇਸ ਨਾਲ ਸੱਚਰ ਸਰਕਾਰ ਦੇ ਕੁਝ ਵੀ ਹੱਥ ਪੱਲੇ ਨਹੀਂ ਪਿਆ।

ਸ. ਉਮਰਾਓ ਸਿੰਘ ਦੀ ਗ੍ਰਿਫ਼ਤਾਰੀ ਪਿੱਛੋਂ ਸਰਦਾਰ ਅਜਾਇਬ ਸਿੰਘ ਬੀ.ਏ. ਫ਼ਰੀਦਕੋਟ ਜਨਰਲ ਸਕੱਤਰ ਬਣੇ। ਪੁਲੀਸ ਨੇ ਉਸੇ ਦਿਨ ਤੋਂ ਉਨ੍ਹਾਂ ਦੀ ਗ੍ਰਿਫ਼ਤਾਰੀ ਲਈ ਭੱਜ-ਦੌੜ ਕਰਨੀ ਸ਼ੁਰੂ ਕਰ ਦਿੱਤੀ, ਪ੍ਰੰਤੂ ਹਾਈ ਕਮਾਂਡ ਦੀ ਹਦਾਇਤ ਸੀ ਕਿ ਉਹ ਗ੍ਰਿਫ਼ਤਾਰੀ ਨਾ ਦੇਣ, ਇਸ ਲਈ ਉਹ ਅੰਮ੍ਰਿਤਸਰ ਵਿੱਚ ਰਹਿ ਕੇ ਪੁਲੀਸ ਦੀਆਂ ਅੱਖਾਂ ਵਿੱਚ ਘੱਟਾ ਪਾਉਂਦੇ ਹੋਏ ਮੋਰਚੇ ਦੇ ਫ਼ਤਹ ਹੋਣ ਤਕ ਬਰਾਬਰ ਕੰਮ ਕਰਦੇ ਰਹੇ। ੪ ਜੁਲਾਈ ਦੀ ਗੜਬੜ ਵਿੱਚ ਪੁਲੀਸ ਨੇ ਉਨ੍ਹਾਂ ਨੂੰ ਫੜਨ ਲਈ ਬੜੇ ਹੱਥ-ਪੈਰ ਮਾਰੇ; ਪ੍ਰੰਤੂ ਉਸ ਦੀ ਕੋਈ ਪੇਸ਼ ਨਾ

ਗਈ। ਪੁਲੀਸ ਦੇ ਕੜੇ ਪਹਿਰੇ ਵਿੱਚੋਂ ਨਿਕਲ ਕੇ ਉਹ ਖਾਲਸਾ ਕਾਲਜ ਵਿੱਚ ਜਾ ਪੁੱਜੇ ਅਤੇ ਉਨ੍ਹਾਂ ਦੇ ਉਥੇ ਪੁੱਜਣ ਦਾ ਨਤੀਜਾ ਵਿਦਿਆਰਥੀਆਂ ਵਿੱਚ ਅਥਾਹ ਗ਼ਮ ਤੇ ਗੁੱਸਾ ਹੜਤਾਲ ਦੇ ਰੂਪ ਵਿੱਚ ਪ੍ਰਗਟ ਹੋਇਆ।

## ਮੋਰਚੇ ਵਿੱਚ ਗਰਮਾ ਗਰਮੀ

ਮੋਰਚੇ ਵਿੱਚ ਗਰਮਾ ਗਰਮੀ ਵਧਦੀ ਗਈ। ੧੭ ਜੂਨ ਨੂੰ ਅਕਾਲੀ ਮਨਮੋਹਨ ਸਿੰਘ ਦਿੱਲੀ ਦੀ ਅਗਵਾਈ ਹੇਠਾਂ ੪੦ ਸਿੰਘ ਗ੍ਰਿਫ਼ਤਾਰ ਹੋਏ। ਇਸ ਦਿਨ ਤੋਂ ਪੁਲੀਸ ਨੇ ਸ੍ਰੀ ਦਰਬਾਰ ਸਾਹਿਬ ਆਉਣ ਵਾਲੇ ਸਾਰੇ ਯਾਤਰੂਆਂ ਦੀ ਸਖ਼ਤ ਨਿਗਰਾਨੀ ਸ਼ੁਰੂ ਕਰ ਦਿੱਤੀ। ਬਾਹਰੋਂ ਆਉਣ ਵਾਲਾ ਇਕ ਜਥਾ ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ ਪੁਰ ਗ੍ਰਿਫ਼ਤਾਰ ਕਰ ਲਿਆ ਗਿਆ।

੧੮ ਜੂਨ ਨੂੰ ੪੪ ਸਿੰਘ ਗ੍ਰਿਫ਼ਤਾਰ ਹੋਏ, ਮੋਰਚੇ ਦੇ ਜਥੇਦਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ.ਕਰਨੈਲ ਸਿੰਘ ਤੇ ਸ.ਗੁਰਸੇਵਕ ਸਿੰਘ ਸਨ।

ਏਸੇ ਦਿਨ ਜਲੰਧਰ ਵਿੱਚ ਪੁਲੀਸ ਨੇ ਰੋਜ਼ਾਨਾ 'ਪ੍ਰਭਾਤ' ਤੇ 'ਅਕਾਲੀ' ਦੇ ਦਫਤਰਾਂ ਪੁਰ ਛਾਪਾ ਮਾਰ ਕੇ ੬ ਘੰਟੇ ਤਕ ਤਲਾਸ਼ੀ ਲਈ, ਇਹ ਤਲਾਸ਼ੀ 'ਪ੍ਰਭਾਤ' ਵਿੱਚ ਛਪੇ ਇਕ ਮਜਮੂਨ 'ਬਿਗਲ ਬਜ ਗਿਆ' ਕਾਰਨ ਬਣਾਏ ਮੁਕੱਦਮੇ ਦੇ ਸਬੰਧ ਵਿੱਚ ਸੀ। ਪੁਲੀਸ ਦੇ ਹੱਥ ਇਸ ਫੋਲਾ-ਫਾਲੀ ਵਿੱਚੋਂ ਕੁਝ ਭੀ ਨਾ ਆਇਆ। ਜਾਂਦੀ ਹੋਈ ਉਹ 'ਪ੍ਰਭਾਤ' ਦੇ ਐਡੀਟਰ ਇੰਚਾਰਜ ਸ੍ਰੀ ਨਾਨਕ ਚੰਦ 'ਨਾਜ਼' ਨੂੰ ਭੀ ਗ੍ਰਿਫ਼ਤਾਰ ਕਰ ਕੇ ਲੈ ਗਈ।

## ੨੪ ਘੰਟੇ ਦਾ ਅਖੰਡ ਮੋਰਚਾ

੧੯ ਜੂਨ ਨੂੰ ੨੪ ਘੰਟੇ ਦਾ ਅਖੰਡ ਮੋਰਚਾ ਸ਼ੁਰੂ ਕਰ ਦਿੱਤਾ ਗਿਆ। ਗ੍ਰਿਫ਼ਤਾਰੀਆਂ ਦੇਣ ਲਈ ਦੋ ਸੌ ਸਿੰਘ ੧੯ ਜੂਨ ਨੂੰ ਸ਼ਾਮ ਦੇ ਛੇ ਵਜੇ ਹੀ ਦੀਵਾਨ ਵਿੱਚ ਪੁੱਜ ਗਏ ਅਤੇ ਸ਼ਾਮ ਦੇ ਸੱਤ ਵਜੇ ਤੋਂ ੪-੪ ਦੇ ਜਥਿਆਂ ਵਿੱਚ ਹੋ ਕੇ ਮੋਰਚੇ ਵਿੱਚ ਜਾਣਾ ਸ਼ੁਰੂ ਕਰ ਦਿੱਤਾ ਅਤੇ ੨੦ ਜੂਨ ਨੂੰ ਰਾਤ ਦੇ ਨੌਂ ਵਜੇ ਤਕ ਮੈਦਾਨ ਗਰਮ ਰਖਿਆ। ਕੇਵਲ ਅੰਮ੍ਰਿਤਸਰ ਦੇ ਮੋਰਚੇ ਵਿੱਚ ੨੪੪

ਗ੍ਰਿਫ਼ਤਾਰੀਆਂ ਦਿੱਤੀਆਂ ਗਈਆਂ। ਵੱਖ-ਵੱਖ ਥਾਵਾਂ ਦੇ ਜਥੇ ਆਪਣੇ-ਆਪਣੇ ਜਥੇਦਾਰਾਂ ਦੀ ਕਮਾਨ ਹੇਠਾਂ ਮੋਰਚੇ ਵਿੱਚ ਗਏ। ਬਰਨਾਲਾ ਦੇ ੨੨ ਵਾਲੰਟੀਅਰ ਬਾਬਾ ਹੀਰਾ ਸਿੰਘ ਭੱਠਲ ਦੀ ਜਥੇਦਾਰੀ ਹੇਠਾਂ ਸਨ, ਜਿਨ੍ਹਾਂ ਵਿੱਚ ਉਹਨਾਂ ਦੀ ਧਰਮ ਪਤਨੀ ਬੀਬੀ ਹਰਨਾਮ ਕੌਰ ਅਤੇ ਦੋ ਸਪੁੱਤਰੀਆਂ ਭੀ ਸਨ। ਸੰਗਰੂਰ ਦੇ ੨੦ ਸਿੰਘ ਸ. ਸੱਜਣ ਸਿੰਘ ਫੱਗੂਵਾਲੀਆ ਦੀ ਜਥੇਦਾਰੀ ਹੇਠਾਂ ਸਨ। ਅੰਮ੍ਰਿਤਸਰ ਸ਼ਹਿਰ ਦੇ ੨੩ ਵਾਲੰਟੀਅਰ ਸ.ਧਰਮ ਸਿੰਘ ਰਾਮਗੜ੍ਹੀਆ ਦੀ ਅਗਵਾਈ ਹੇਠਾਂ ਸਨ, ਜਿਨ੍ਹਾਂ ਵਿੱਚ ਉਨ੍ਹਾਂ ਦਾ ਆਪਣਾ ਸਾਰਾ ਪਰਿਵਾਰ ਭੀ ਸੀ। ਹਲਦਵਾਨੀ (ਉੱਤਰ ਪ੍ਰਦੇਸ) ਦੇ ੨੪ ਸਿੰਘ ਗਿ: ਨਿਰਮਲ ਸਿੰਘ, ਗੰਗਾ ਨਗਰ (ਰਾਜਸਥਾਨ) ਦੇ ੧੫ ਸਿੰਘ ਸ. ਗੁਲਾਬ ਸਿੰਘ, ਇੰਦੌਰ ਦੇ ਚਾਰ ਸਿੰਘ ਸ. ਤੀਰਥ ਸਿੰਘ ਤੇ ਲੁਧਿਆਣੇ ਦੇ ੧੫ ਸਿੰਘ ਸ. ਹਰਭਜਨ ਸਿੰਘ ਦੀ ਜਥੇਦਾਰੀ ਹੇਠਾਂ ਜੇਲ੍ਹ ਗਏ। ਇਨ੍ਹਾਂ ਜੇਲ੍ਹ ਜਾਣ ਵਾਲੇ ਵਾਲੰਟੀਅਰਾਂ ਵਿੱਚ ਡੇਢ ਦਰਜਨ ਬੀਬੀਆਂ ਅਤੇ ਅੱਧੀ ਦਰਜਨ ਬੱਚੇ ਸਨ। ਬੱਚਿਆਂ ਦੀ ਉਮਰ ਤਿੰਨ ਸਾਲ ਤੋਂ ਲੈ ਕੇ ਬਾਰਾਂ ਸਾਲ ਤਕ ਦੀ ਸੀ।

ਮੋਰਚੇ ਲਈ ਜੋਸ਼-ਖਰੋਸ਼ ਦੇ ਇਸ ਦਿਨ ਇਤਨਾ ਉਤਸ਼ਾਹ ਸੀ ਕਿ ਦੀਵਾਨ ਵਿੱਚ ਮੋਰਚਾ ਫੰਡ ਲਈ ਅਪੀਲ ਹੋਈ ਤਾਂ ਹਜ਼ਾਰਾਂ ਰੁਪੈ ਦੇ ਨੋਟਾਂ ਤੋਂ ਇਲਾਵਾ ੨੦-੨੫ ਸੇਰ ਪੈਸੇ ਆਨੇ ਦੁਆਨੀਆਂ, ਚੁਆਨੀਆਂ ਤੇ ਅਠਿਆਨੀਆਂ ਦੇ ਸਿੱਕੇ ਹੀ ਜਮ੍ਹਾਂ ਹੋ ਗਏ। ਫ਼ਿਜ਼ਾ ਹਰ ਪਾਸੇ ਪੰਜਾਬੀ ਸੂਬਾ ਜ਼ਿੰਦਾਬਾਦ ਤੇ ਸਤਿ ਸ੍ਰੀ ਅਕਾਲ ਦੇ ਨਾਅਰਿਆਂ ਨਾਲ ਗੂੰਜਦੀ ਹੋਈ ਸੁਣਾਈ ਦਿੰਦੀ ਸੀ।

ਇਸ ਦਿਨ ਕੇਵਲ ਅੰਮ੍ਰਿਤਸਰ ਵਿੱਚ ਹੀ ਨਹੀਂ, ਪੰਜਾਬ ਭਰ ਵਿੱਚ ਮੋਰਚੇ ਦਾ ਮੈਦਾਨ ਗਰਮ ਹੋਇਆ। **ਲੁਧਿਆਣਾ** ਇਕ ਵਾਰ ਵੇਰ ਗੱਜਿਆ ਅਤੇ ਪੁਲੀਸ ਦੀਆਂ ਸਾਰੀਆਂ ਰੋਕਾਂ ਨੂੰ ਤੋੜ ਕੇ ਉਸ ਵੱਲੋਂ ਦੋ ਸੌ ਸਤਿਆਗ੍ਰਹੀ ਜੇਲ੍ਹ ਵੱਲ ਤੋਰ ਦਿੱਤੇ ਗਏ। ਜਲੰਧਰ ਵਿੱਚ ਇਸ ਦਿਨ ਭਾਰੀ ਜਲੂਸ ਨਿਕਲਿਆ ਅਤੇ ਸ. ਗੁਰਚਰਨ ਸਿੰਘ 'ਗਰੀਬ' ਮੁੜ ਕੁਝ ਸਾਥੀਆਂ ਸਮੇਤ ਗ੍ਰਿਫ਼ਤਾਰ ਹੋ ਗਏ। ਜਲੰਧਰ ਵਿੱਚ 'ਪ੍ਰਭਾਤ' ਦੇ ਐਡੀਟੋਰੀਅਲ ਸਟਾਫ ਦੇ ਇਕ ਸਰਕਰਦਾ ਰੁਕਨ ਕਪਤਾਨ ਚੰਨਣ ਸਿੰਘ ਭੀ ਏਸੇ ਦਿਨ

ਹੀ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿੱਤੇ ਗਏ। **ਤਰਨ ਤਾਰਨ** ਵਿੱਚ ਇਸ ਦਿਨ ਜੋ ਸਤਿਆਗ੍ਰਹਿ ਹੋਇਆ, ਉਸ ਦੀ ਅਗਵਾਈ ਸ. ਕੁੰਦਨ ਸਿੰਘ ਫ਼ਾਜ਼ਿਲਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੀਤੀ। ੭੨ ਸਿੰਘਾਂ ਨੇ ਗ੍ਰਿਫ਼ਤਾਰੀ ਦਿੱਤੀ, ਜਿਨ੍ਹਾਂ ਵਿੱਚ ਤਰਨ ਤਾਰਨ ਦੇ ਰਈਸ ਸ. ਮਹਿੰਦਰ ਸਿੰਘ ਮੈਂਬਰ ਸ਼੍ਰੋ: ਗੁ: ਪ੍ਰਬੰਧਕ ਕਮੇਟੀ ਵੀ ਸਨ। ਸ੍ਰੀ ਤਰਨ ਤਾਰਨ ਗੁਰਦੁਆਰੇ ਦੇ ਮੈਨੇਜਰ ਸ. ਨਿਹਾਲ ਸਿੰਘ ਨੁਸ਼ਹਿਰਾ ਤੇ ਸਟਾਫ ਦੇ ਹੋਰ ਸੱਜਣ ਵੀ ਗ੍ਰਿਫ਼ਤਾਰ ਕਰ ਲਏ ਗਏ।

ਏਸੇ ਦਿਨ ਅੰਬਾਲਾ, ਮੁਕਤਸਰ, ਰੋਪੜ, ਫ਼ਾਜ਼ਿਲਕਾ, ਮੋਗਾ, ਮਲੋਟ ਮੰਡੀ, ਗੁਰੂ ਕਾ ਬਾਗ (ਅਜਨਾਲਾ), ਮਾਦੋਕੀ ਬਰਾੜ, ਬਾਬਾ ਬਕਾਲਾ, ਡੇਰਾ ਬਾਬਾ ਨਾਨਕ ਅਤੇ ਪੰਜਾਬ ਦੇ ਕੁਝ ਹੋਰ ਥਾਵਾਂ ਪੁਰ ਭੀ ਸਿੰਘ ਸਤਿਆਗ੍ਰਹਿ ਕਰਕੇ ਗ੍ਰਿਫ਼ਤਾਰ ਹੋਏ। ਇਹਨਾਂ **੨੪ ਘੰਟਿਆਂ ਵਿੱਚ ਹਜ਼ਾਰ ਬਾਰਾਂ ਸੌ ਗ੍ਰਿਫ਼ਤਾਰੀਆਂ** ਦੇ ਕੇ ਅਕਾਲੀ ਹਾਈ ਕਮਾਂਡ ਨੇ ਸੰਸਾਰ ਨੂੰ ਹੈਰਾਨ ਅਤੇ ਸੱਚਰ ਸਰਕਾਰ ਨੂੰ ਪ੍ਰੇਸ਼ਾਨ ਕਰਕੇ ਹੱਥਾਂ-ਪੈਰਾਂ ਦੀਆਂ ਪਾ ਦਿੱਤੀਆਂ।

## ਤੀਜੇ ਡਿਕਟੇਟਰ ਦੀ ਗ੍ਰਿਫ਼ਤਾਰੀ

ਮੋਰਚੇ ਦੇ ਤੀਜੇ ਡਿਕਟੇਟਰ ਸ. ਭੁਪਿੰਦਰ ਸਿੰਘ 'ਮਾਨ' ੨੧ ਜੂਨ ਨੂੰ ਗ੍ਰਿਫਤਾਰ ਕੀਤੇ ਗਏ। ਆਪ ਉਸ ਦਿਨ ਪਟਿਆਲੇ ਦੇ ਗ੍ਰੀਨ ਹੋਟਲ ਵਿੱਚ ਇਕ ਪ੍ਰੈਸ ਕਾਨਫਰੰਸ ਵਿੱਚ ਬਿਆਨ ਦੇ ਰਹੇ ਸਨ। ਸਰਦਾਰ ਗਿਆਨ ਸਿੰਘ ਰਾੜੇ ਵਾਲਾ, ਸ. ਹੁਕਮ ਸਿੰਘ ਐਮ. ਪੀ., ਬਾਵਾ ਹਰਨਾਮ ਸਿੰਘ ਐਮ. ਐਲ. ਏ. ਅਤੇ ਗਿਆਨੀ ਹਰੀ ਸਿੰਘ ਜਰਨਲਿਸਟ ਭੀ ਉਸ ਸਮੇਂ ਮੌਜੂਦ ਸਨ। ਅੰਮ੍ਰਿਤਸਰ ਦੀ ਪੁਲੀਸ ਮਾਨ ਜੀ ਦੀ ਗ੍ਰਿਫ਼ਤਾਰੀ ਦੇ ਵਰੰਟ ਲੈ ਕੇ ਪੁੱਜ ਗਈ ਅਤੇ ਪਟਿਆਲਾ ਪੁਲੀਸ ਦੀ ਕੁਮਕ ਲੈ ਕੇ ਉਸ ਨੇ ਹੋਟਲ ਨੂੰ ਆਣ ਘੇਰਿਆ। ਇਹ ਖਬਰ ਜੰਗਲ ਦੀ ਅੱਗ ਵਾਂਗ ਪਟਿਆਲਾ ਸ਼ਹਿਰ ਵਿੱਚ ਫੈਲ ਗਈ ਅਤੇ ਛੇਤੀ ਹੀ ਪੰਜ ਹਜ਼ਾਰ ਦੇ ਲਗਭਗ ਲੋਕ ਗ੍ਰਿਫ਼ਤਾਰੀ ਵਾਲੀ ਥਾਂ ਪੁਰ ਇਕੱਠੇ ਹੋ ਗਏ। ਗ੍ਰਿਫ਼ਤਾਰੀ ਤੋਂ ਪਹਿਲਾਂ ਮਾਨ ਸਾਹਿਬ ਨੇ ਪ੍ਰੈਸ ਪ੍ਰਤੀਨਿਧਾਂ ਦੀ ਰਾਹੀਂ ਸਿੱਖ ਕੌਮ ਦੇ ਨਾਮ ਸੁਨੇਹਾ ਦਿੱਤਾ ਕਿ ਮੋਰਚਾ

ਤਦ ਤਕ ਜਾਰੀ ਰਹੇਗਾ ਕਿ ਜਦ ਤਕ ਨਾਅਰਿਆਂ ਤੋਂ ਪਾਬੰਦੀ ਨਹੀਂ ਚੁੱਕੀ ਜਾਂਦੀ। ਹਾਈਕੋਰਟ ਦੇ ਫੈਸਲੇ ਦਾ ਅਸਾਡੇ ਮੋਰਚੇ ਪੁਰ ਕੋਈ ਅਸਰ ਨਹੀਂ ਹੋਵੇਗਾ। ਹੁਣ ਸਮਾਂ ਆ ਗਿਆ ਹੈ ਕਿ ਜਦ ਇਕ-ਇਕ ਸਿੱਖ ਆਪਣੇ ਆਪ ਨੂੰ ਮੋਰਚੇ ਦਾ ਡਿਕਟੇਟਰ ਸਮਝ ਕੇ ਇਸ ਨੂੰ ਚਲਾਵੇ।

ਮਾਨ ਸਾਹਿਬ ਨੇ ਆਪਣੀ ਥਾਂ ਚੌਥਾ ਡਿਕਟੇਟਰ ਨਿਯਤ ਕਰ ਕੇ ਇਕ ਕਾਗਜ਼ ਪੁਰ ਨਿਯੁਕਤੀ ਦਾ ਫੈਸਲਾ ਲਿਖ ਕੇ ਸ. ਹੁਕਮ ਸਿੰਘ ਜੀ ਦੇ ਹਵਾਲੇ ਕੀਤਾ ਪਰ ਲੋਕਾਂ ਨੂੰ ਨਹੀਂ ਦੱਸਿਆ। ਪਿੱਛੋਂ ਪਤਾ ਲੱਗਾ ਕਿ ਚੌਥੇ ਡਿਕਟੇਟਰ ਸ. ਮੀਹਾਂ ਸਿੰਘ ਗਿੱਲ ਐਮ. ਐਲ. ਏ. (ਪੈਪਸੂ) ਬਣਾਏ ਗਏ ਸਨ।

**ਪ੍ਰੋ: ਮੋਤਾ ਸਿੰਘ ਜੀ** ਭੀ ਇਸੇ ਦਿਨ ਜਲੰਧਰ ਵਿੱਚ ਆਪਣੇ ਮਕਾਨ ਤੋਂ ਮੋਰਚੇ ਦੇ ਸਬੰਧ ਵਿੱਚ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜ ਦਿੱਤੇ ਗਏ। ਆਪ ਅਕਾਲੀ ਦਲ ਵਿੱਚ ਸ਼ਾਮਲ ਨਹੀਂ ਸਨ, ਪ੍ਰੰਤੂ ਉਸ ਦੇ ਸ਼ਹਿਰੀ ਅਜ਼ਾਦੀ ਦੇ ਮੋਰਚੇ ਨਾਲ ਹਮਦਰਦੀ ਕਰਨ ਤੋਂ ਰਹਿ ਭੀ ਨਹੀਂ ਸਕੇ। ਤਰਨ ਤਾਰਨ ਤੇ ਕੁਝ ਹੋਰ ਥਾਵਾਂ ਪੁਰ ਉਹਨਾਂ ਨੇ ਮੋਰਚੇ ਦੇ ਸਬੰਧ ਵਿਚ ਤਕਰੀਰਾਂ ਕੀਤੀਆਂ, ਜੋ ਸੱਚਰ ਸਰਕਾਰ ਨੂੰ ਪਸੰਦ ਨਾ ਆਈਆਂ ਅਤੇ ਉਹਨਾਂ ਨੂੰ ਦਫਾ ੧੧੭ ਅਤੇ ੧੮੮ ਅਨੁਸਾਰ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜ ਦਿੱਤਾ ਗਿਆ।

## ਮਾਸਟਰ ਜੀ ਦਾ ੭੧ਵਾਂ ਜਨਮ ਦਿਨ

ਵੀਹ ਜੂਨ ਦੇ ਪਿੱਛੋਂ ੨੪ ਜੂਨ ਨੂੰ ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਦਾ ੭੧ਵਾਂ ਜਨਮ ਦਿਨ ਸੀ, ਇਸ ਲਈ ਇਸ ਦਿਨ ਫੇਰ ਮੋਰਚੇ ਵਿੱਚ ਖਾਸ ਗਰਮੀ ਲਿਆਉਣ ਦਾ ਐਲਾਨ ਕੀਤਾ ਗਿਆ। ਇਸ ਤੋਂ ਪਹਿਲਾਂ ੨੧ ਜੂਨ ਨੂੰ ਜਥੇਦਾਰ ਭਗਵਾਨ ਸਿੰਘ ਮਾੜੀ ਮੇਘਾ ਦੀ ਜਥੇਦਾਰੀ ਹੇਠਾਂ ੪੪ ਸਿੰਘ, ੨੨ ਜੂਨ ਨੂੰ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ. ਸਵਰਨ ਸਿੰਘ ਪਨੂੰਆਂ ਦੀ ਜਥੇਦਾਰੀ ਹੇਠਾਂ ੪੪ ਸਿੰਘ ਅਤੇ ੨੩ ਜੂਨ ਨੂੰ ਗਿਆਨੀ ਅਤਰ ਸਿੰਘ ਅਤੇ ਸਰਦਾਰ ਆਦਮ ਸਿੰਘ ਦੀ ਕਮਾਨ ਹੇਠਾਂ ੪੬ ਸਿੰਘ ਜੇਲ੍ਹ ਗਏ। ਗਿਆਨੀ ਆਤਮਾ ਸਿੰਘ ਜੀ ਜੋ ਰੀਪਾਲ ਹੇੜੀ ਅਦਾਲਤੀ ਪੰਚਾਇਤ ਦੇ ਪ੍ਰਧਾਨ ਸਨ, ਮੋਰਚੇ ਵਿੱਚ ਜਾਣ ਤੋਂ ਪਹਿਲਾਂ ਉਨ੍ਹਾਂ ਨੇ ੫੦੦ ਰੁਪਏ

ਮੋਰਚਾ ਫ਼ੰਡ ਵਿੱਚ ਭੀ ਅਰਦਾਸ ਕਰਾਏ।

੨੪ ਜੂਨ ਦਾ ਦਿਨ ਆ ਗਿਆ। ਇਹ ਸਿੱਖ ਕੌਮ ਦੇ ਨਿਧੜਕ ਜਰਨੈਲ ਮਾਸਟਰ ਤਾਰਾ ਸਿੰਘ ਜੀ ਦਾ ੭੧ ਵਰ੍ਹੇ ਗੰਢ ਦਾ ਦਿਨ ਸੀ। ਮੋਰਚੇ ਦੇ ਲੀਡਰ ਦਾ ਜਨਮ ਦਿਨ ਮੋਰਚੇ ਨੂੰ ਹੋਰ ਗਰਮ ਕਰ ਕੇ ਮਨਾਉਣ ਦਾ ਫੈਸਲਾ ਕੀਤਾ ਗਿਆ। ਚੁਨਾਂਚਿ ਇਸ ਦਿਨ ਮਾਸਟਰ ਜੀ ਦੀ ਉਮਰ ਦੇ ਸਾਲਾਂ ਦੇ ਬਰਾਬਰ ੭੧ ਅਤੇ ਦੋ ਸੌ ਹੋਰ ਕੁੱਲ ਮਿਲਾ ਕੇ ੨੭੧ ਸਿੰਘਾਂ ਦੀਆਂ ਗ੍ਰਿਫ਼ਤਾਰੀਆਂ ਅੰਮ੍ਰਿਤਸਰ ਵਿੱਚ ਦੇ ਦਿੱਤੀਆਂ। ਇਹ ਸਿੰਘ ਵੱਖ-ਵੱਖ ਥਾਵਾਂ ਤੋਂ ਜਥੇ ਬਣਾ ਕੇ ਅੰਮ੍ਰਿਤਸਰ ਪੁੱਜੇ ਸਨ ਅਤੇ ਇਹਨਾਂ ਦੇ ਜਥੇਦਾਰ ਸ. ਪ੍ਰੀਤਮ ਸਿੰਘ ਸ. ਦਰਸ਼ਨ ਸਿੰਘ ਤੇ ਸ. ਕ੍ਰਿਪਾਲ ਸਿੰਘ ਜੰਮੂ, ਸ. ਸੋਹਣ ਸਿੰਘ ਹੁਸ਼ਿਆਰਪੁਰ, ਰਾਗੀ ਇੰਦਰ ਸਿੰਘ ਸੀਤਾਪੁਰ, ਗਿਆਨੀ ਸੁਜਾਨ ਸਿੰਘ ਡੇਹਰਾਦੂਨ, ਜਥੇਦਾਰ ਕਾਕੂ ਸਿੰਘ ਬਠਿੰਡਾ, ਸ. ਬਿਸ਼ਨ ਸਿੰਘ ਬੁਡਲਾਡਾ, ਸ. ਇੰਦਰ ਸਿੰਘ, ਫਰੀਦਕੋਟ, ਸ. ਟਹਿਲ ਸਿੰਘ, ਸੰਤ ਸਤਿੰਦਰ ਸਿੰਘ ਰਾਮੂੰਵਾਲਾ, ਸ. ਹਰਕਰਮ ਸਿੰਘ ਸਿੰਘ ਰਾਨੀ ਵਾਲਾ, ਸ. ਚੂਹੜ ਸਿੰਘ ਅੰਬਾਲਾ ਅਤੇ ਸ. ਮਹਿੰਦਰ ਸਿੰਘ ਹਿਸਾਰ ਸਨ। ਜਥਿਆਂ ਨੇ ਦੋ-ਦੋ ਮਿੰਟ ਪਿੱਛੋਂ ਮੋਰਚੇ ਵੱਲ ਮਾਰਚ ਕੀਤਾ ਅਤੇ ਮੋਰਚੇ ਦੇ ਦੌਰਾਨ ਵਿੱਚ ੭੧ ਗੋਲੇ ਛੱਡ ਕੇ ਮਾਸਟਰ ਜੀ ਦੀ ੭੧ਵੀਂ ਵਰ੍ਹੇ ਗੰਢ ਮਨਾਈ ਗਈ। ਸ਼੍ਰੋਮਣੀ ਅਕਾਲੀ ਦਲ , ਸ਼ੋਮਣੀ ਗੁ: ਪ੍ਰ: ਕਮੇਟੀ, ਸ੍ਰੀ ਦਰਬਾਰ ਸਾਹਿਬ ਦੇ ਦਫਤਰ ਸਰਾਂ ਤੇ ਹੋਰ ਬਿਲਡਿੰਗਾਂ ਪੁਰ ਸ਼ਾਨਦਾਰ ਦੀਪਮਾਲਾ ਵੀ ਕੀਤੀ ਗਈ। ਇਹ ਦਿਨ ਦੇਸ਼ ਭਰ ਵਿੱਚ ਮਨਾਇਆ ਗਿਆ ਅਤੇ ਮੋਰਚੇ ਵਿੱਚ ਹੋਰ ਗਰਮੀ ਪੈਦਾ ਕਰ ਦਿੱਤੀ ਗਈ।

ਇਸ ਦਿਨ ਅਕਾਲੀ ਲਹਿਰ ਦੇ ਹੀਰੋ ਜ: ਕਰਤਾਰ ਸਿੰਘ 'ਝੱਬਰ' ਭੀ ਕਰਨਾਲ ਵਿੱਚ ਗ੍ਰਿਫ਼ਤਾਰ ਹੋ ਗਏ। ਗਿਆਨੀ ਲਾਲ ਸਿੰਘ ਐਮ.ਏ. ਦੇ ਖ਼ੂਨ ਨੇ ਭੀ ਜੋਸ਼ ਮਾਰਿਆ ਅਤੇ ਉਹ ਭੀ ਗ੍ਰਿਫ਼ਤਾਰ ਹੋ ਕੇ ਜੇਲ੍ਹ ਵਿੱਚ ਜਾ ਬੈਠੇ। ਜਲੰਧਰ ਵਿੱਚ ਤਿੰਨ ਅਕਾਲੀ ਵਰਕਰ ਸਰਦਾਰ ਗੁਰਬਚਨ ਸਿੰਘ ਕਰਿਆਨੇ ਵਾਲੇ, ਸਰਦਾਰ ਸੁੰਦਰ ਸਿੰਘ ਬੂਟਾ ਮੰਡੀ ਅਤੇ ਸ. ਗੁਰਬਚਨ ਸਿੰਘ ਫਾਊਨਟੈਨ ਪੈਨਾਂ ਵਾਲੇ ਭੀ ਏਸੇ ਦਿਨ ਗ੍ਰਿਫ਼ਤਾਰ ਕਰ ਲਏ ਗਏ। ਅੰਮ੍ਰਿਤਸਰ ਵਿੱਚ ਮੋਰਚੇ ਲਈ ਦੀਵਾਨ ਅਸਥਾਨ ਦੇ ਸਟੇਜ ਸਕੱਤਰੀ ਦਾ ਕੰਮ ਕਰ ਰਹੇ ਸਰਦਾਰ

ਹਰਭਜਨ ਸਿੰਘ ਭਸੀਨ ਦੀ ਗ੍ਰਿਫ਼ਤਾਰੀ ਦੇ ਵਰੰਟ ਜਾਰੀ ਹੋ ਗਏ। ਇਤਨੀਆਂ ਗ੍ਰਿਫ਼ਤਾਰੀਆਂ ਦੇਣ ਦੇ ਨਾਲ ਹੀ ੨੬ ਜੂਨ ਨੂੰ ਹੋਰ ਖਾਸ 'ਮੋਰਚਾ ਦਿਨ' ਮਨਾਉਣ ਦਾ ਐਲਾਨ ਭੀ ਅਕਾਲੀ ਹਾਈ ਕਮਾਂਡ ਵੱਲੋਂ ਕਰ ਦਿੱਤਾ ਗਿਆ। ਮੋਰਚੇ ਦੇ ਚੌਥੇ ਡਿਕਟੇਟਰ ਸ. ਮੀਹਾਂ ਸਿੰਘ ਗਿੱਲ ਐਮ. ਐਲ. ਏ. ਆਪਣਾ ਜਥਾ ਲੈ ਕੇ ਅੰਮ੍ਰਿਤਸਰ ਵਿੱਚ ਮੋਰਚੇ ਦੇ ਮੁਹਾਜ਼ ਪੁਰ ਪੁੱਜ ਚੁੱਕੇ ਸਨ।

## ਮੋਰਚਾ ਦਿਨ

ਮੋਰਚੇ ਦੇ ਚੌਥੇ ਡਿਕਟੇਟਰ ਸ. ਮੀਹਾਂ ਸਿੰਘ ਗਿੱਲ ਐਮ. ਐਲ. ਏ. ਤੇ ਸਾਬਕ ਵਜ਼ੀਰ (ਪੈਪਸੂ) ੨੪ ਜੂਨ ਨੂੰ ਅੰਮ੍ਰਿਤਸਰ ਪੁੱਜੇ ਅਤੇ ਉਸ ਤੋਂ ਅਗਲੇ ਦਿਨ ਮੋਰਚੇ ਵਿੱਚ ਕੁੱਦ ਪਏ। ਉਨ੍ਹਾਂ ਨੇ ਮੋਰਚੇ ਦੀ ਕਮਾਨ ਇਕ ਹਫ਼ਤਾ ਸੰਭਾਲੀ ਅਤੇ ਇਸ ਦੇ ਦੌਰਾਨ ਵਿੱਚ ਪੈਪਸੂ ਵਿੱਚੋਂ ਹਜ਼ਾਰਾਂ ਸਿੰਘਾਂ ਦੇ ਮੋਰਚੇ ਵਿੱਚ ਆਉਣ ਦਾ ਪ੍ਰਬੰਧ ਕਰ ਆਏ। ਉਨ੍ਹਾਂ ਦੇ ਡਿਕਟੇਟਰ ਹੋਣ ਦੀ ਖ਼ਬਰ ਭੀ ਉਸੇ ਵੇਲੇ ਸੰਗਤਾਂ ਨੂੰ ਦਿੱਤੀ ਗਈ ਕਿ ਜਦ ਉਹ ਮੋਰਚੇ ਵਿੱਚ ਗ੍ਰਿਫ਼ਤਾਰੀ ਦੇਣ ਲਈ ਜਾਣ ਵਾਲੇ ਸਨ। ਉਹਨਾਂ ਨੇ ੨੫ ਜੂਨ ਨੂੰ ੬੨ ਵਾਲੰਟੀਅਰਾਂ ਦੀ ਕਮਾਨ ਕਰਦੇ ਹੋਏ ਗ੍ਰਿਫ਼ਤਾਰੀ ਦਿੱਤੀ। ਉਨ੍ਹਾਂ ਨੇ ਐਲਾਨ ਕੀਤਾ ਕਿ ਜੇਲ੍ਹ ਵਿੱਚ ਉਹ ਏ ਜਾਂ ਬੀ ਕਲਾਸ ਬਿਲਕੁਲ ਨਹੀਂ ਲੈਣਗੇ ਅਤੇ ਆਪਣੇ ਹੋਰ ਸਾਥੀਆਂ ਨਾਲ ਸੀ ਕਲਾਸ ਵਿੱਚ ਹੀ ਰਹਿਣਗੇ। ਚੁਨਾਂਚਿ ਉਨ੍ਹਾਂ ਨੇ ਜੇਲ੍ਹ ਜਾ ਕੇ ਇਸ ਗੱਲ ਨੂੰ ਸੋਹਣੀ ਤਰ੍ਹਾਂ ਨਿਭਾ ਕੇ ਵਿਖਾ ਦਿੱਤਾ। ਉਨ੍ਹਾਂ ਦੇ ਜਥੇ ਵਿੱਚ ਜ਼ਿਲ੍ਹਾ ਬਠਿੰਡਾ ਦੀਆਂ ੧੭ ਬੀਬੀਆਂ ਨੇ ਭੀ ਸਤਿਆਗ੍ਰਹਿ ਕਰ ਕੇ ਗ੍ਰਿਫ਼ਤਾਰੀਆਂ ਦਿੱਤੀਆਂ। ਏਸੇ ਦਿਨ ਅਕਾਲੀ ਹੈੱਡ ਕਵਾਰਟਰਜ਼ ਤੋਂ ਐਲਾਨ ਕੀਤਾ ਗਿਆ ਕਿ ਸ. ਗੁਰਰਾਜ ਸਿੰਘ ਮੈਂਬਰ ਕੌਂਸਲ ਆਫ ਸਟੇਟ ਭੀ ਸਤਿਆਗ੍ਰਹਿ ਕਰਨ ਲਈ ਜਥਾ ਲੈ ਕੇ ਫ਼ਿਰੋਜ਼ਪੁਰ ਤੋਂ ਆ ਰਹੇ ਹਨ। ਭਾਵੇਂ ਪਬਲਿਕ ਤੌਰ ਪੁਰ ਐਲਾਨ ਕਰਨਾ ਠੀਕ ਨਹੀਂ ਸਮਝਿਆ ਜਾ ਰਿਹਾ ਸੀ, ਪ੍ਰੰਤੂ ਆਪ ਮੋਰਚੇ ਦੇ **ਪੰਜਵੇਂ ਡਿਕਟੇਟਰ** ਬਣਾਏ ਜਾ ਚੁੱਕੇ ਸਨ।

੨੬ ਜੂਨ ਨੂੰ ਖਾਸ ਮੋਰਚਾ ਦਿਨ ਦੀ ਕਮਾਨ ਪੰਜਾਬ ਅਸੈਂਬਲੀ ਦੇ ਨੌਜਵਾਨ ਮੈਂਬਰ ਸ. ਸਰੂਪ ਸਿੰਘ ਐਡਵੋਕੇਟ ਅੰਮ੍ਰਿਤਸਰ ਦੇ ਹੱਥਾਂ ਵਿੱਚ

ਦਿੱਤੀ ਗਈ। ਮੀਤ ਜਥੇਦਾਰ ਸਰਦਾਰ ਭਾਨ ਸਿੰਘ ਜਲੂਵਾਲ ਸਨ। ਸਰਦਾਰ ਸਰੂਪ ਸਿੰਘ ਦੇ ਸਿੱਖ ਸਟੂਡੈਂਟਸ ਫ਼ੈਡਰੇਸ਼ਨ ਦੇ ਸਾਬਕ ਪ੍ਰਧਾਨ ਹੋਣ ਕਰਕੇ ਸਿੱਖ ਵਿਦਿਆਰਥੀ ਭਾਰੀ ਗਿਣਤੀ ਵਿੱਚ ਉਹਨਾਂ ਦੇ ਜਥੇ ਵਿੱਚ ਸ਼ਾਮਲ ਹੋਏ। ਬੇਦੀ ਰਛਪਾਲ ਸਿੰਘ ਮਿਉਂਸਪਲ ਕਮਿਸ਼ਨਰ ਭੀ ਪਿੱਛੇ ਨਹੀਂ ਰਹੇ। ਬੇਦੀ ਸਾਹਿਬ ਭੀ ਪੰਥਕ ਗੈਰਤ ਦੀ ਸ਼ਮ੍ਹਾਂ ਦੇ ਇਕ ਬੇਮਿਸਾਲ ਪਰਵਾਨੇ ਸਨ। ਦੇਸ਼ ਦੀ ਤਕਸੀਮ ਦੇ ਪਿੱਛੋਂ ਉਹਨਾਂ ਦਾ ਵਧੇਰੇ ਸਮਾਂ ਕਾਂਗਰਸ ਸਰਕਾਰ ਦੀਆਂ ਜੇਲ੍ਹਾਂ ਵਿੱਚ ਬੀਤਿਆ। ਸੀਸ ਭੇਟ ਮਹੱਲਾ ਦੇ ਜ਼ੂਲਸ ਵਿੱਚ ਨਾਅਰੇ ਮਾਰਨ ਦੇ ਇਲਜ਼ਾਮ ਵਿੱਚ ਭੀ ਉਹ ਗ੍ਰਿਫਤਾਰ ਹੋਏ ਸਨ, ਪਰ ਧਰਮ ਪਤਨੀ ਦੀ ਬੀਮਾਰੀ ਕਾਰਨ ਪੈਰੋਲ 'ਤੇ ਰਿਹਾ ਹੋ ਕੇ ਆਏ ਸਨ; ਪਰ ਮੁੜ ਸਤਿਆਗ੍ਰਹਿ ਕਰਨ ਤੋਂ ਬਿਨਾਂ ਜੇਲ੍ਹ ਜਾਣਾ ਉਨ੍ਹਾਂ ਨੂੰ ਠੀਕ ਨਹੀਂ ਜਚਿਆ। ਉਹ ਸਰਦਾਰ ਸਰੂਪ ਸਿੰਘ ਦੇ ਜਥੇ ਵਿੱਚ ਸ਼ਾਮਲ ਹੋ ਗਏ। ਇਸ ਦਿਨ ਕੁੱਲ ੧੫੩ ਗ੍ਰਿਫ਼ਤਾਰੀਆਂ ਦਿੱਤੀਆਂ ਗਈਆਂ, ਜਿਨ੍ਹਾਂ ਵਿੱਚ ਸ. ਗੁਰਮੀਤ ਸਿੰਘ ਜਨਰਲ ਸਕੱਤਰ ਸ਼ੋ: ਪ੍ਰ: ਕਮੇਟੀ ਤੇ ਰਾਜਾ ਨਰਿੰਦਰ ਸਿੰਘ ਰਈਸ ਨਾਭਾ ਭੀ ਸ਼ਾਮਲ ਸਨ। ਬਾਰਾਂ ਬੀਬੀਆਂ ਅਤੇ ਚਾਰ ਬੱਚੇ ਭੀ ਇਸ ਦਿਨ ਦੇ ਮੋਰਚੇ ਵਿੱਚ ਗਏ। ਇਹਨਾਂ ਬੱਚਿਆਂ ਦੀ ਉਮਰ ੬ ਮਹੀਨੇ ਤੋਂ ਲੈ ਕੇ ੩ ਸਾਲ ਤਕ ਸੀ।

## ਬੰਦੂਕਾਂ ਜਬਤ

ਇਸ ਦਿਨ ਪੁਲੀਸ ਨੇ ਸਖਤੀ ਲਈ ਨਵੇਂ ਕਦਮ ਅਜਮਾਉਣੇ ਸ਼ੁਰੂ ਕਰ ਦਿੱਤੇ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀਆਂ ੯ ਬੰਦੂਕਾਂ ਜ਼ਬਤ ਕਰਨ ਦਾ ਐਲਾਨ ਕਰ ਦਿੱਤਾ ਗਿਆ। ਪ੍ਰੰਤੂ ਇਸ ਦਿਨ ਇਹ ਬੰਦੂਕਾਂ ਚੁੱਕੀਆਂ ਨਹੀਂ ਗਈਆਂ। ਇਸ ਤੋਂ ਅਗਲੇ ਦਿਨ ਪੁਲੀਸ ਨੇ ਛਾਪਾ ਮਾਰਿਆ ਅਤੇ ੯ ਇਨ੍ਹਾਂ ਬੰਦੂਕਾਂ ਤੋਂ ਇਲਾਵਾ ੧੦ ਬੰਦੂਕਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀਆਂ ਅਤੇ ੫ ਸ਼੍ਰੋਮਣੀ ਕਮੇਟੀ ਦੀਆਂ ਭੀ ਜ਼ਬਤ ਕਰ ਕੇ ਚੁੱਕ ਕੇ ਲੈ ਗਈ। ਇਸ ਨਾਲ ਸਿੱਖ ਸੰਗਤਾਂ ਵਿੱਚ ਗ਼ਮ ਤੇ ਗੁੱਸੇ ਦੀ ਅੱਗ ਹੋਰ ਭੜਕ ਉਠੀ। ਉਸ ਸਮੇਂ ਇਨ੍ਹਾਂ ਬੰਦੂਕਾਂ ਦੀ ਜ਼ਬਤੀ ਦੇ ਕਾਰਨ ਹੀ

ਸਮਝ ਨਹੀਂ ਆ ਰਹੀ ਸੀ; ਪ੍ਰੰਤੂ ਪਿੱਛੋਂ ਪਤਾ ਲੱਗਾ ਕਿ ਇਹ ਸਾਰੀ ਕਾਰਵਾਈ ੪ ਜੁਲਾਈ ਦੇ ਪੁਲੀਸ ਐਕਸ਼ਨ ਦੇ ਸਿਲਸਿਲੇ ਵਿੱਚ ਹੀ ਕੀਤੀ ਜਾ ਰਹੀ ਸੀ।

ਮੋਰਚਾ ਹੋਰ ਜ਼ੋਰ ਦੀ ਭਖਣ ਲੱਗਾ। ੨੯ ਜੂਨ ਨੂੰ ਮਹਾਰਾਜਾ ਰਣਜੀਤ ਸਿੰਘ ਦੀ ੧੧੭ਵੀਂ ਬਰਸੀ 'ਤੇ ਮੋਰਚੇ ਦਾ ਇਕ ਹੋਰ ਹੰਗਾਮੀ ਦਿਨ ਮਨਾਉਣ ਦਾ ਐਲਾਨ ਕਰ ਦਿੱਤਾ ਗਿਆ। ਇਸ ਦੇ ਵਿਚਕਾਰਲੇ ਦੋ ਦਿਨਾਂ ਦੇ ਮੋਰਚੇ ਵਿੱਚ ੨੭ ਜੂਨ ਨੂੰ **ਸ.ਅਜੀਤ ਸਿੰਘ 'ਮਾਨ'** ਮੈਂਬਰ ਸ਼੍ਰੋ: ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਥੇਦਾਰੀ ਹੇਠਾਂ ੪੦ ਅਤੇ ੨੮ ਜੂਨ ਨੂੰ ਪੰਜਾਹ ਸਿੰਘ ਸ. ਕਰਨੈਲ ਸਿੰਘ ਦੀ ਜਥੇਦਾਰੀ ਹੇਠਾਂ ਜੇਲ੍ਹ ਗਏ। ਇਸ ਦਿਨ ਨੂੰ ਮੋਰਚੇ ਦੀ ਸਿਲਵਰ ਜੁਬਲੀ ਦੇ ਤੌਰ ਪੁਰ ਮਨਾ ਕੇ ਸਾਰੇ ਸ਼ਹਿਰਾਂ ਵਿੱਚ ਖਿੰਡਾ ਦਿੱਤਾ ਗਿਆ। ੧੦ ਜਥੇ ਮੋਰਚਾ ਸਥਾਨ ਵਿੱਚ ਨਾਅਰੇ ਲਾ ਕੇ ਗ੍ਰਿਫ਼ਤਾਰ ਹੋਏ ਅਤੇ ੧੦ ਸਿੰਘਾਂ ਨੇ ਸ਼ਹਿਰ ਦੇ ਵੱਖ-ਵੱਖ ਹਿੱਸਿਆਂ ਵਿੱਚ ਖਿੰਡ-ਪੁੰਡ ਕੇ ਸਤਿਆਗ੍ਰਹਿ ਕੀਤਾ ਅਤੇ ਪੁਲੀਸ ਨੂੰ ਉਨ੍ਹਾਂ ਦੀ ਗ੍ਰਿਫ਼ਤਾਰੀ ਲਈ ਬੜੀ ਭਾਰੀ ਭੱਜ-ਦੌੜ ਕਰਨੀ ਪਈ।

## ਮੋਰਚੇ ਦੇ ਤਿੰਨ ਹੰਗਾਮੀ ਦਿਨ

ਸ਼੍ਰੋਮਣੀ ਅਕਾਲੀ ਦਲ ਪਾਸ ਹੁਣ ਹਜ਼ਾਰਾਂ ਦੀ ਗਿਣਤੀ ਵਿੱਚ ਵਲੰਟੀਅਰ ਅੰਮ੍ਰਿਤਸਰ ਵਿੱਚ ਜਮ੍ਹਾਂ ਹੋ ਚੁੱਕੇ ਸਨ ਅਤੇ ਉਹਨਾਂ ਵਿੱਚੋਂ ਹਰ ਕੋਈ ਇਕ ਦੂਜੇ ਨਾਲੋਂ ਪਹਿਲਾਂ ਜੇਲ੍ਹ ਵਿੱਚ ਮਾਰਚ ਕਰਨ ਲਈ ਉਤਾਵਲਾ ਹੋਇਆ ਹੋਇਆ ਸੀ, ਇਸ ਲਈ ਹਾਈ ਕਮਾਂਡ ਨੇ ਧੜਾ-ਧੜ ਗ੍ਰਿਫ਼ਤਾਰੀਆਂ ਦੇਣ ਲਈ ਮੋਰਚੇ ਦੇ ਕੁਝ ਹੰਗਾਮੀ ਦਿਨ ਮਨਾਉਣ ਦਾ ਫੈਸਲਾ ਕੀਤਾ। ਇਸ ਫੈਸਲੇ ਅਨੁਸਾਰ ੨੯ ਜੂਨ ਨੂੰ ਅਜ਼ਾਦ ਪੰਜਾਬ ਦਿਨ, ੩੦ ਜੂਨ ਨੂੰ ਘੱਲੂਘਾਰਾ ਦਿਨ ਅਤੇ ੩ ਜੁਲਾਈ ਨੂੰ ਸ਼ਹਿਰੀ ਅਜ਼ਾਦੀ ਦਿਨ ਮਨਾਉਣ ਦਾ ਐਲਾਨ ਕਰ ਦਿੱਤਾ ਗਿਆ। ੨੯ ਜੂਨ ਨੂੰ ਮੋਰਚੇ ਦੀ ਕਮਾਨ ਪੰਜਵੇਂ ਡਿਕਟੇਟਰ ਸਰਦਾਰ ਗੁਰਰਾਜ ਸਿੰਘ ਰਈਸ ਬਾਦਲ ਅਤੇ ਮੈਂਬਰ ਕੌਂਸਲ ਆਫ ਸਟੇਟ ਨੇ ਸੰਭਾਲੀ।

ਮੋਰਚੇ ਦੇ ਮਹਾਜ਼ ਪੁਰ ਇਸ ਦਿਨ ਗ੍ਰਿਫ਼ਤਾਰੀਆਂ ਦੇਣ ਦੇ ਸਾਰੇ ਪਹਿਲੇ ਰਿਕਾਰਡ ਮਾਤ ਪਾ ਦਿੱਤੇ ਗਏ। ਬਾਦਲ ਦੇ ਇਸ ਸ਼ੇਰ ਦੀ ਜਥੇਦਾਰੀ ਹੇਠਾਂ ਉਸ ਦਿਨ ੩੧੭ ਵਾਲੰਟੀਅਰਾਂ ਨੇ ਹੱਸਦੇ-ਟੱਪਦੇ ਪੇਸ਼ਕਦਮੀ ਕਰ ਕੇ ਜੇਲ੍ਹਾਂ ਵਿੱਚ ਜਾ ਡੇਰੇ ਲਾਏ। ਇਸ ਦਿਨ ਮਹਾਰਾਜਾ ਰਣਜੀਤ ਸਿੰਘ ਦੀ ੧੧੭ਵੀਂ ਬਰਸੀ ਸੀ, ਇਸ ਲਈ ੧੧੭ ਵਲੰਟੀਅਰ ਉਸ ਦੀ ਯਾਦ ਮਨਾਉਣ ਵਜੋਂ ਅਤੇ ਦੋ ਸੌ ਹੋਰ ਵਾਧੂ ਗ੍ਰਿਫ਼ਤਾਰ ਕਰਾਏ ਗਏ। ਇਨ੍ਹਾਂ ਵਿੱਚ ੧੯ ਵੱਖ-ਵੱਖ ਥਾਵਾਂ ਦੇ ਜਥੇ ਸ਼ਾਮਲ ਹੋਏ। ਜੋਸ਼ ਇਤਨਾ ਵਧ ਗਿਆ ਕਿ ਭੀੜ ਵਿੱਚੋਂ ਭੀ ਲੋਕਾਂ ਨੇ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ ਮਾਰਨੇ ਸ਼ੁਰੂ ਕਰ ਦਿੱਤੇ, ਜਿਸ ਪੁਰ ਪੁਲੀਸ ਨੇ ਮੋਰਚੇ ਦੀ ਗਰਮਾ-ਗਰਮੀ ਵਿੱਚ ਭੀੜ ਵਿੱਚੋਂ ਭੀ ਦੋ ਨੌਜਵਾਨ ਗ੍ਰਿਫ਼ਤਾਰ ਕਰ ਕੇ ਜੇਲ੍ਹ ਨੂੰ ਤੋਰ ਦਿੱਤੇ। ਸੱਤ ਛੋਟੇ ਛੋਟੇ ਬੱਚੇ ਵੀ ਅੱਜ ਆਪਣੇ ਮਾਪਿਆਂ ਦੇ ਨਾਲ ਨਾਅਰੇ ਲਾਉਂਦੇ ਗ੍ਰਿਫ਼ਤਾਰ ਹੋਏ।

ਜੇਲ੍ਹਾਂ ਵਿੱਚ ਥਾਂ ਭਰ ਗਈ ਅਤੇ ਸਤਿਆਗ੍ਰਹੀਆਂ ਲਈ ਰੋਟੀ ਦਾ ਪ੍ਰਬੰਧ ਕਰਨਾ ਭੀ ਔਖਾ ਹੋ ਗਿਆ। ਇਸ ਦਿਨ ਜੇਲ੍ਹ ਵਿੱਚ ਜਾਣ ਦੇ ਬਾਵਜੂਦ ਇਨ੍ਹਾਂ ਸਤਿਆਗ੍ਰਹੀਆਂ ਲਈ ਰੋਟੀਆਂ ਅਕਾਲੀ ਹੈੱਡਕਵਾਟਰ ਤੋਂ ਭੇਜੀਆਂ ਗਈਆਂ, ਕਿਉਂਕਿ ਜੇਲ੍ਹ ਵਾਲਿਆਂ ਨੇ ਰਾਤ ਵਧੇਰੇ ਹੋ ਜਾਣ ਕਰ ਕੇ ਉਨ੍ਹਾਂ ਲਈ ਰੋਟੀ ਦਾ ਪ੍ਰਬੰਧ ਕਰਨ ਤੋਂ ਅਸਮਰਥਾ ਪ੍ਰਗਟ ਕਰ ਦਿੱਤੀ ਸੀ।

੩੦ ਦਿਨ ਨੂੰ ਮੋਰਚੇ ਦਾ ਘੱਲੂਘਾਰਾ ਦਿਨ ਮਨਾਇਆ ਗਿਆ। ਪ੍ਰੰਤੂ ਹਾਈ ਕਮਾਂਡ ਨੇ ਕੇਵਲ ੫੨ ਸਿੰਘਾਂ ਨੂੰ ਹੀ ਜੇਲ੍ਹਾਂ ਵੱਲ ਮਾਰਚ ਕਰਨ ਦਾ ਹੁਕਮ ਦਿੱਤਾ, ਚੁਨਾਂਚਿ ਸ. ਬਲਵੰਤ ਸਿੰਘ ਮੈਂਬਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਜਥੇਦਾਰੀ ਹੇਠਾਂ ਨਾਅਰੇ ਲਾਉਂਦੇ ਹੋਏ ਜੇਲ੍ਹ ਚਲੇ ਗਏ, ਮੋਰਚੇ ਦੇ ਮੀਤ ਜਥੇਦਾਰ ਸ.ਪ੍ਰਤਾਪ ਸਿੰਘ ਸਨ। ਗ੍ਰਿਫ਼ਤਾਰ ਹੋਣ ਵਾਲਿਆਂ ਵਿੱਚ ੨੯ ਸਿੰਘ ਹੁਸ਼ਿਆਰਪੁਰ ਦੇ, ੧੧ ਮਲੇਰਕੋਟਲਾ ਦੇ, ੨ ਕਰਨਾਲ ਦੇ ਤੇ ੧੦ ਅੰਮ੍ਰਿਤਸਰ ਦੇ ਸਨ। ਏਸੇ ਦਿਨ ਗਿਆਨੀ ਭਗਤ ਸਿੰਘ ਦਾ ਢਾਡੀ ਜਥਾ ਭੀ ਸਤਿਆਗ੍ਰਹੀਆਂ ਵਿੱਚ ਸ਼ਾਮਲ ਹੋ ਕੇ ਜੇਲ੍ਹ ਚਲਿਆ ਗਿਆ। ਗ੍ਰਿਫ਼ਤਾਰੀਆਂ ਦੀ ਗਿਣਤੀ ਇਸ ਦਿਨ ੮੧੬੪ ਤੱਕ ਪੁੱਜ ਚੁੱਕੀ ਸੀ।

ਸ. ਭਰਪੂਰ ਸਿੰਘ ਪ੍ਰਧਾਨ ਸਰਬ ਹਿੰਦ ਸਿੱਖ ਸਟੂਡੈਂਟਸ ਫੈਡਰੇਸ਼ਨ ਭੀ

ਏਸੇ ਦਿਨ ਲੁਧਿਆਣੇ ਵਿੱਚ ਗ੍ਰਿਫ਼ਤਾਰ ਕੀਤੇ ਗਏ। ਇਸ ਸਮੇਂ ਉਹ ਮੋਰਚੇ ਲਈ ਸਰਗਰਮ ਕੰਮ ਕਰ ਰਹੇ ਸਨ। ਅੱਧੀ ਰਾਤ ਨੂੰ ਉਹ ਲੁਧਿਆਣਾ ਸਟੇਸ਼ਨ ਤੋਂ ਆਪਣੇ ਮਕਾਨ ਵੱਲ ਜਾ ਰਹੇ ਸਨ ਕਿ ਪੁਲੀਸ ਨੇ ਰਸਤੇ ਵਿੱਚ ਹੀ ਉਨ੍ਹਾਂ ਨੂੰ ਦਫਾ ੧੧੭ ਤੇ ੧੮੮ ਅਨੁਸਾਰ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿੱਤਾ।

# ਅੰਮ੍ਰਿਤ-ਪ੍ਰਚਾਰ ਦੀ ਲਹਿਰ

ਇਸ ਦਿਨ ਤੋਂ ਅੰਮ੍ਰਿਤ-ਪ੍ਰਚਾਰ ਦੀ ਲਹਿਰ ਭੀ ਅਕਾਲੀ ਹਾਈ ਕਮਾਂਡ ਵੱਲੋਂ ਚਲਾ ਦਿੱਤੀ ਗਈ। ਐਲਾਨ ਕੀਤਾ ਗਿਆ ਕਿ ਜਿਨ੍ਹਾਂ ਵਾਲੰਟੀਅਰਾਂ ਨੇ ਪਹਿਲਾਂ ਅੰਮ੍ਰਿਤ ਨਹੀਂ ਛਕਿਆ ਹੋਵੇਗਾ, ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਮੋਰਚੇ ਵਿੱਚ ਭੇਜਿਆ ਜਾਵੇਗਾ, ਚੁਨਾਂਚਿ ੩੦ ਜੂਨ ਤੋਂ ਇਸ ਫ਼ੈਸਲੇ ਪੁਰ ਅਮਲ ਸ਼ੁਰੂ ਹੋ ਗਿਆ।

ਸਰਦਾਰ ਅਜੀਤ ਸਿੰਘ ਸਰਹੱਦੀ, ਗਿਆਨੀ ਭਜਨ ਸਿੰਘ ਅਸਿਸਟੈਂਟ ਐਡੀਟਰ ਅਕਾਲੀ ਅਤੇ ਕੁਝ ਨਜ਼ਰਬੰਦ ਇਸ ਦਿਨ ਅੰਬਾਲ ਜੇਲ੍ਹ ਵਿੱਚੋਂ ਰਿਹਾ ਕਰ ਦਿੱਤੇ ਗਏ।

ਪਹਿਲੀ ਜੁਲਾਈ ਨੂੰ ਮੋਰਚੇ ਦੇ ਪੜਵੇਂ ਦਿਨ ਪੜ ਸਤਿਆਗ੍ਰਹੀ ਪ੍ਰਸਿੱਧ ਦੇਸ਼ ਭਗਤ ਸ. ਹਰੀ ਸਿੰਘ ਗੜ੍ਹਤੀ, ਗਿਆਨੀ ਹਰਨਾਮ ਸਿੰਘ, ਸਰਦਾਰ ਸੱਜਣ ਸਿੰਘ ਅਤੇ ਗਿਆਨੀ ਅਜੀਤ ਸਿੰਘ ਸੁਨਾਮ ਦੀ ਜਥੇਦਾਰੀ ਹੇਠਾਂ ਨਾਅਰੇ ਲਾਉਂਦੇ ਹੋਏ ਜੇਲ੍ਹ ਗਏ। ਤਕੜੀ ਬੂੰਦਾ-ਬਾਂਦੀ ਦੇ ਬਾਵਜੂਦ ਭੀ ਪੰਜਾਹ ਸੱਠ ਹਜ਼ਾਰ ਦੀ ਗਿਣਤੀ ਵਿੱਚ ਸੰਗਤਾਂ ਮੋਰਚੇ ਦਾ ਨਜ਼ਾਰਾ ਵੇਖਣ ਲਈ ਇਕੱਠੀਆਂ ਹੋਈਆਂ ਹੋਈਆਂ ਸਨ।

# ਕੁਚਲ ਦਿਆਂਗੇ

ਪੰਜਾਬ ਦੇ ਚੀਫ ਮਨਿਸਟਰ ਲਾਲਾ ਭੀਮ ਸੈਨ ਸੱਚਰ ਅਤੇ ਡਿਪਟੀ ਇੰਸਪੈਕਟਰ ਜਨਰਲ ਪੁਲੀਸ ਪਹਿਲੀ ਜੁਲਾਈ ਨੂੰ ਅੰਮ੍ਰਿਤਸਰ ਸਨ। ਉਨ੍ਹਾਂ ਨੇ ਸਥਾਨਕ ਹਾਕਮਾਂ ਨਾਲ ਮਿਲ ਕੇ ਮੋਰਚੇ ਨੂੰ ਪੂਰੀ ਸਖਤੀ ਨਾਲ ਦਬਾ ਦੇਣ ਦਾ ਫੈਸਲਾ ਕਰ ਲਿਆ। ਏਸੇ ਦਿਨ "ਖਾਲਸਾ ਦਲੀਆਂ" ਤੇ ਹੋਰ

ਕਾਂਗਰਸੀ ਮਹਾਸ਼ਿਆਂ ਦੀ ਇਕ ਮੀਟਿੰਗ ਵਿੱਚ ਤਕਰੀਰ ਕਰਦੇ ਹੋਏ ਸੱਚਰ ਨੇ ਕਾਂਗਰਸੀ ਸਿੱਖਾਂ ਨੂੰ ਕਿਹਾ ਕਿ ਉਹ ਪਿੰਡਾਂ ਵਿੱਚ ਜਾ ਕੇ ਮੋਰਚੇ ਵਿਰੁੱਧ ਪ੍ਰਚਾਰ ਕਰਨ। ਵਿਚਾਰੇ ਕਾਂਗਰਸੀ ਸਿੱਖਾਂ ਦੀ ਬੜੀ ਤਰਸਯੋਗ ਹਾਲਤ ਸੀ। ਕਾਂਗਰਸੀ ਲੀਡਰ ਤੇ ਰਾਜ ਅਧਿਕਾਰੀ ਉਨ੍ਹਾਂ ਨੂੰ ਜਨਤਾ ਵਿੱਚ ਜਾ ਕੇ ਮੋਰਚੇ ਦਾ ਵਿਰੋਧ ਕਰਨ ਲਈ ਮਜਬੂਰ ਕਰਦੇ ਸਨ, ਪ੍ਰੰਤੂ ਸਿੱਖ ਜਨਤਾ ਉਨ੍ਹਾਂ ਨੂੰ ਲਾਹਨਤਾਂ ਤੇ ਫਿਟਕਾਰਾਂ ਪਾਉਂਦੀ ਸੀ।

ਕੁਚਲ ਦੇਣ ਦੀਆਂ ਧਮਕੀਆਂ ਤੇ ਧੂੰਆਂ-ਧਾਰ ਵਿਰੋਧੀ ਪ੍ਰਾਪੇਗੰਡੇ ਦੇ ਬਾਵਜੂਦ ਮੋਰਚਾ ਸਰਗਰਮੀ ਨਾਲ ਅੱਗੇ ਵਧ ਰਿਹਾ ਸੀ। ੨ ਜੁਲਾਈ ਨੂੰ ਸ. ਗਿਆਨ ਸਿੰਘ ਰਾੜੇਵਾਲਾ ਦੀ ਸੱਜੀ ਬਾਂਹ ਸਰਦਾਰ ਅਰਜਨ ਸਿੰਘ ਦੋਰਾਹਾ ਨੇ ਮੋਰਚੇ ਦੀ ਕਮਾਨ ਸੰਭਾਲੀ ਅਤੇ ਉਨ੍ਹਾਂ ਦੀ ਜਥੇਦਾਰੀ ਹੇਠਾਂ ੯੪ ਸਿੰਘ ਨਾਅਰੇ ਲਾਉਂਦੇ, ਨੱਚਦੇ-ਟੱਪਦੇ ਅਤੇ ਭੰਗੜਾ ਪਾਉਂਦੇ ਪੁਲੀਸ ਦੀਆਂ ਲਾਰੀਆਂ ਵਿੱਚ ਜਾ ਬੈਠੇ। ਇਨ੍ਹਾਂ ੯੪ ਵਾਲੰਟੀਅਰਾਂ ਵਿੱਚ ੫੮ ਫ਼ਤਹਿਗੜ੍ਹ ਸਾਹਿਬ ਦੇ, ੪ ਕਪੂਰਥਲਾ ਦੇ, ਇਕ ਸਹਾਰਨਪੁਰ ਦਾ ਅਤੇ ੨੮ ਜ਼ਿਲ੍ਹਾ ਜਲੰਧਰ ਦੇ ਸਨ। ਜ਼ਿਲ੍ਹਾ ਜਲੰਧਰ ਦੇ ਸਤਿਆਗ੍ਰਹੀਆਂ ਦੇ ਕਮਾਂਡਰ ਵੈਦ ਅਮਰ ਸਿੰਘ ਸਨ। ਇਸ ਦਿਨ ਵੀ ਪਹਿਲੇ ਦੀ ਤਰ੍ਹਾਂ ਸੰਗਤਾਂ ਇਕ ਲੱਖ ਦੀ ਗਿਣਤੀ ਵਿੱਚ ਮੌਜੂਦ ਸਨ। ਪੈਪਸੂ ਅਕਾਲੀ ਦਲ ਦੇ ਜਨਰਲ ਸਕੱਤਰ ਸ. ਰਜਿੰਦਰ ਸਿੰਘ ਜਰਨਲਿਸਟ ਸਾਰੇ ਪੈਪਸੂ ਨੂੰ ਮੋਰਚੇ ਲਈ ਤਿਆਰ ਕਰਨ ਤੋਂ ਪਿੱਛੋਂ ਗ੍ਰਿਫ਼ਤਾਰੀ ਦੇਣ ਲਈ ਸ੍ਰੀ ਅੰਮ੍ਰਿਤਸਰ ਪੁੱਜ ਚੁੱਕੇ ਸਨ। ਉਨ੍ਹਾਂ ਨੇ ੨ ਜੁਲਾਈ ਨੂੰ ਮੰਜੀ ਸਾਹਿਬ ਦੇ ਦੀਵਾਨ ਵਿੱਚ ਇਕ ਹੰਗਾਮੀ ਤਕਰੀਰ ਕਰਦੇ ਹੋਏ ਐਲਾਨ ਕੀਤਾ ਕਿ ਕਾਂਗਰਸ ਸਰਕਾਰ ਭੁੱਲ ਜਾਵੇ ਕਿ ਸਿੱਖ ਕੌਮ ਇਹ ਮੋਰਚਾ ਫ਼ਤਹਿ ਕਰਨ ਤੋਂ ਬਿਨਾਂ ਛੱਡ ਦੇਵੇਗੀ। ਉਸਨੂੰ ਛੇਤੀ ਜਾਂ ਦੇਰ ਨਾਲ ਭੱਜਣਾ ਹੀ ਪਵੇਗਾ; ਲੋੜ ਪੈਣ ਪੁਰ ਅਸੀਂ ਇਕ ਲੱਖ ਆਦਮੀ ਜੇਲ੍ਹਾਂ ਵਿੱਚ ਭੇਜ ਕੇ ਉਸ ਦੀਆਂ ਸਾਰੀਆਂ ਭੁੱਖਾਂ ਲਾਹ ਦਿਆਂਗੇ। ਸਰਦਾਰ ਰਾਜਿੰਦਰ ਸਿੰਘ ਜਰਨਲਿਸਟ ਉਨ੍ਹਾਂ ਥੋੜ੍ਹੇ ਜਿਹੇ ਸਿੱਖ ਗੱਭਰੂਆਂ (੯੪) ਵਿੱਚੋਂ ਹਨ ਕਿ ਜਿਨ੍ਹਾਂ ਨੇ ਮੋਰਚੇ ਨੂੰ ਕਾਮਯਾਬ ਬਨਾਉਣ ਲਈ ਮੁੱਢਲੀ ਕਤਾਰ ਵਿੱਚ ਹੋ ਕੇ ਕੰਮ ਕੀਤਾ ਅਤੇ ਸੰਸਾਰ ਨੂੰ ਸ਼੍ਰੋਮਣੀ ਅਕਾਲੀ ਦਲ ਦੀ

ਲੋਕ ਸ਼ਕਤੀ ਦਾ ਇਕ ਨਵਾਂ ਚਮਤਕਾਰ ਵਿਖਾ ਕੇ ਸਿੱਖ ਕੌਮ ਦਾ ਪਿਛਲਾ ਇਤਿਹਾਸ ਚੇਤੇ ਕਰਵਾ ਦਿੱਤਾ।

## ਛੇਵਾਂ ਡਿਕਟੇਟਰ ਸ. ਨਰਿੰਦਰ ਸਿੰਘ ਭੁਲੇਰ

ਪੰਜਵੇਂ ਡਿਕਟੇਟਰ ਸ. ਗੁਰਰਾਜ ਸਿੰਘ ਮੈਂਬਰ ਕੌਂਸਲ ਆਫ ਸਟੇਟ ਦੀ ਗ੍ਰਿਫ਼ਤਾਰੀ ਪਿੱਛੋਂ ਛੇਵੇਂ ਡਿਕਟੇਟਰ ਸ. ਨਰਿੰਦਰ ਸਿੰਘ ਭੁਲੇਰ ਥਾਪੇ ਗਏ। ਆਪ ਉਹ ਬਹਾਦਰ ਨੌਜਵਾਨ ਹਨ ਕਿ ਜੋ ੧੯੪੭ ਵਿੱਚ ਬਾਰ ਵਿੱਚੋਂ ਪੁਰਾਤਨ ਸਿੰਘਾਂ ਵਾਂਗ ਮੁਸਲਮ ਜਰਵਾਣਿਆਂ ਦਾ ਮੁਕਾਬਲਾ ਕਰਦੇ ਹੋਏ ਅਤੇ ਸਿੱਖੀ ਗੈਰਤ ਤੇ ਅਣਖ ਦਾ ਸਬੂਤ ਦਿੰਦੇ ਹੋਏ ਭਾਰਤ ਆਏ ਸਨ। ਆਪ ਹੁਣ ਬਟਾਲੇ ਬੈਠੇ ਹਨ। ਮੋਰਚੇ ਲਈ ਸਰਗਰਮੀ ਨਾਲ ਕੰਮ ਕਰਨ ਕਰਕੇ ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਵਰੰਟ ਨਿਕਲੇ ਹੋਏ ਸਨ ਅਤੇ ਪੁਲੀਸ ਨੇ ਉਨ੍ਹਾਂ ਅਤੇ ਉਨ੍ਹਾਂ ਦੇ ਵੱਡੇ ਭਾਈ ਦੇ ਘਰ ਦਾ ਸਾਰਾ ਸਾਮਾਨ ਕੁਰਕ ਕਰ ਲਿਆ ਸੀ। ਆਖਰ ਹਾਈ ਕਮਾਂਡ ਦੇ ਹੁਕਮ ਅਨੁਸਾਰ ੩ ਜੁਲਾਈ ਨੂੰ ਉਹ ਸਿਵਲ ਲਿਬਰਟੀਜ਼ ਦਿਨ ਪੁਰ ਮੋਰਚੇ ਦੀ ਕਮਾਨ ਸੰਭਾਲਣ ਲਈ ਮੈਦਾਨ ਵਿੱਚ ਆ ਗਏ। ਇਸ ਦਿਨ ਉਹਨਾਂ ਦੀ ਜਥੇਦਾਰੀ ਹੇਠਾਂ ੧੫੭ ਸਿੰਘਾਂ ਨੇ ਪੰਜਾਬੀ ਸੂਬਾ ਜ਼ਿੰਦਾਬਾਦ, ਆਜ਼ਾਦ ਭਾਰਤ ਜ਼ਿੰਦਾਬਾਦ, ਹਿੰਦੂ ਸਿੱਖ ਇਤਿਹਾਦ ਜ਼ਿੰਦਾਬਾਦ ਅਤੇ ਹਰਿਆਣਾ ਪ੍ਰਾਂਤ ਜ਼ਿੰਦਾਬਾਦ ਦੇ ਨਾਅਰੇ ਮਾਰ ਕੇ ਗ੍ਰਿਫ਼ਤਾਰੀਆਂ ਦਿੱਤੀਆਂ। ੮੫ ਸਿੰਘ ਉਹਨਾਂ ਦੇ ਆਪਣੇ ਜ਼ਿਲ੍ਹੇ ਗੁਰਦਾਸਪੁਰ ਦੇ ਸਨ ਅਤੇ ਬਾਕੀਆਂ ਵਿੱਚੋਂ ੨੦ ਫ਼ਿਰੋਜ਼ਪੁਰ, ੩੯ ਅੰਬਾਲਾ, ੧੦ ਜਲੰਧਰ ਤੇ ੪ ਅੰਮ੍ਰਿਤਸਰ ਦੇ ਸਨ। ਅੰਬਾਲੇ ਦੇ ਜਥੇਦਾਰ ਸ. ਰਾਮ ਸਿੰਘ ਬਟਾਲਾ ਅਤੇ ਸ. ਬਚਨ ਸਿੰਘ ਫੂਲਕਾ; ਫ਼ਿਰੋਜ਼ਪੁਰ ਦੇ ਜਥੇ ਦੇ ਸ. ਸੱਜਣ ਸਿੰਘ ਰਾਗੀ ਅਤੇ ਜਲੰਧਰ ਦੇ ਜਥੇ ਦੇ ਜਥੇਦਾਰ ਗਿ: ਦਰਸ਼ਨ ਸਿੰਘ ਸਨ। ਸਿਵਲ ਲਿਬਰਟੀਜ਼ ਦਿਨ ਪੁਰ ਸਤਿਆਗ੍ਰਹਿ ਕਰ ਕੇ ਗ੍ਰਿਫ਼ਤਾਰ ਹੋਣ ਵਾਲਿਆਂ ਵਿੱਚ ਗਿ: ਕਰਤਾਰ ਸਿੰਘ ਜੀ ਦੇ ਪੀ. ਏ. ਸ. ਇੰਦਰ ਸਿੰਘ ਅਤੇ ਸ. ਕਰਮ ਸਿੰਘ ਨਾਗ ਭੀ ਸਨ।

ਇਸ ਦਿਨ ਬਹੁਤ ਸਾਰੇ ਹੋਰ ਜਥੇ ਅੰਮ੍ਰਿਤਸਰ ਪੁੱਜ ਗਏ। ਸ਼੍ਰੋਮਣੀ

ਅਕਾਲੀ ਦਲ ਵੱਲੋਂ ਮੋਰਚੇ ਨੂੰ ਹੋਰ ਤੇਜ਼ ਕਰਨ ਦਾ ਐਲਾਨ ਕਰ ਦਿੱਤਾ ਗਿਆ। ਸਰਦਾਰਨੀ ਮਨਮੋਹਨ ਕੌਰ ਰਾੜੇਵਾਲਾ ਮੈਂਬਰ ਪੈਪਸੂ ਅਸੈਂਬਲੀ ਨੇ ਭੀ ਮੋਰਚੇ ਵਿੱਚ ਆਉਣ ਦਾ ਐਲਾਨ ਕਰ ਦਿੱਤਾ। ਇਸ ਦਿਨ ਗ੍ਰਿਫ਼ਤਾਰੀਆਂ ਦੇਣ ਪਿੱਛੋਂ ਮੋਰਚੇ ਵਿੱਚ ਜਾਣ ਵਾਲੇ ਅੰਮ੍ਰਿਤਸਰ ਪੁੱਜ ਚੁੱਕੇ ਸਿੰਘਾਂ ਦੀ ਗਿਣਤੀ ਦੋ-ਢਾਈ ਹਜ਼ਾਰ ਸੀ।

## ਚਾਰ ਜੁਲਾਈ ਦਾ ਕਾਲਾ ਦਿਨ

ਭਾਵੇਂ ਸ਼੍ਰੋਮਣੀ ਅਕਾਲੀ ਦਲ ਦੇ ਮੋਰਚੇ ਲਈ ਸਾਰੀ ਸਿੱਖ ਕੌਮ ਉਠ ਖੜ੍ਹੀ ਹੋਈ ਸੀ; ਪ੍ਰੰਤੂ ਇਸ ਦੇ ਡਸਿਪਲਨ ਤੇ ਸ਼ਾਂਤਮਈ ਦੀ ਪ੍ਰਸੰਸਾ ਇਸ ਦੇ ਦੁਸ਼ਮਨਾਂ ਵੱਲੋਂ ਭੀ ਹੋ ਰਹੀ ਸੀ। ਸੁਣਿਆ ਹੈ ਕਿ ਮੋਰਚੇ ਤੋਂ ਪਹਿਲਾਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਪੰਡਤ ਪੰਤ ਨੂੰ ਕਿਹਾ ਸੀ ਕਿ ਅਕਾਲੀ ਦਲ ਵੱਧ ਤੋਂ ਵੱਧ ਪੰਦਰਾਂ ਸੌ ਆਦਮੀ ਗ੍ਰਿਫ਼ਤਾਰ ਕਰਾ ਸਕਦਾ ਹੈ, ਉਹ ਪਹਿਲੋਂ ਹੀ ਫੜ ਲਏ ਜਾਣ ਤਾਂ ਮੋਰਚਾ ਪਹਿਲਾਂ ਮੁੱਕ ਜਾਵੇਗਾ। ਇਸ ਗ਼ਲਤ-ਫ਼ਹਿਮੀ ਵਿੱਚ ਹੀ ਕਾਂਗਰਸੀ ਰਾਜਿਆਂ ਨੇ ਕੁਚਲ ਦੇਣ ਦੀ ਧਮਕੀ ਦੇ ਕੇ ਮੋਰਚਾ ਲਵਾਇਆ; ਪ੍ਰੰਤੂ ਜਦ ਮੋਰਚੇ ਨੂੰ ਦੋ ਮਹੀਨੇ ਹੋਣ ਲੱਗੇ, ਅੱਠ-ਨੌਂ ਹਜ਼ਾਰ ਆਦਮੀ ਜੇਲ੍ਹਾਂ ਵਿੱਚ ਚਲੇ ਗਏ। ਜੇਲ੍ਹਾਂ ਵਿੱਚ ਥਾਂ ਮੁੱਕ ਗਈ ਅਤੇ ਰੋਜ਼ ਸੈਂਕੜੇ ਸਿੱਖ ਹੋਰ ਉਮਡਦੇ ਹੋਏ ਹੜ੍ਹ ਵਾਂਗ ਜੇਲ੍ਹਾਂ ਵਿੱਚ ਵੜਨ ਲੱਗੇ ਤਾਂ ਸੱਚਰ ਸਾਹਿਬ ਘਬਰਾ ਗਏ। ਉਨ੍ਹਾਂ ਦੀ ਮਾਨਸਕ ਅਵਸਥਾ ਇਸ ਸਮੇਂ ਅਜੀਬ ਸੀ। ਅੰਦਰੋਂ ਅੰਦਰ ਉਹ ਇਸ ਕੰਬਲੀ ਤੋਂ ਛੁਟਕਾਰਾ ਪਾਉਣ ਲਈ ਤਰਲੇ ਲੈਂਦੇ ਫਿਰਦੇ ਸਨ, ਪ੍ਰੰਤੂ ਉਪਰੋਂ ਦਮਗਜੇ ਮਾਰਦੇ ਸਨ ਅਤੇ ਕੁਚਲ ਦੇਣ ਦੀਆਂ ਧਮਕੀਆਂ ਦਈ ਜਾਂਦੇ ਸਨ।

ਜੂਨ ਦੇ ਅਖੀਰਲੇ ਹਫ਼ਤੇ ਉਨ੍ਹਾਂ ਨੇ ਇਸ ਗੱਲ ਨੂੰ ਪਾਸੇ ਕਰਨ ਲਈ ਹੱਥ-ਪੈਰ ਮਾਰਨੇ ਸ਼ੁਰੂ ਕਰ ਦਿੱਤੇ। ਜਲੰਧਰ ਡਵੀਜ਼ਨ ਦੇ ਡਿਪਟੀ ਇੰਸਪੈਕਟਰ ਜਨਰਲ ਮਹਾਸ਼ਾ ਅਸ਼ਵਨੀ ਕੁਮਾਰ ਨੇ ਮੋਰਚੇ ਨੂੰ ਕੁਚਲਣ ਲਈ ਅੰਦਰ ਹੀ ਅੰਦਰ ਸਕੀਮ ਤਿਆਰ ਕਰ ਲਈ। ਦੱਸਿਆ ਜਾਂਦਾ ਹੈ ਕਿ ਜਦ ਉਸ ਨੇ ਲਾਲਾ ਭੀਮ ਸੈਨ ਸੱਚਰ ਨੂੰ ਵਧੇਰੇ ਹੀ ਘਬਰਾਇਆ ਹੋਇਆ ਵੇਖਿਆ ਤਾਂ

ਦਮਗਜਾ ਮਾਰਿਆ ਕਿ ਤੁਸੀਂ ਮੈਨੂੰ ਪੰਜ ਦਿਨਾਂ ਲਈ ਐਕਸ਼ਨ ਕਰਨ ਦੀ ਪੂਰੀ ਅਜ਼ਾਦੀ ਦਿਓ ਤਾਂ ਮੈਂ ਇਸ ਮੋਰਚੇ ਨੂੰ ਕੁਚਲ ਸੁੱਟਾਂਗਾ। ਚੁਨਾਂਚਿ ਇਹ ਖੁਲ੍ਹੀ ਛੁੱਟੀ ਉਸ ਨੂੰ ਮਿਲ ਗਈ। ਗਾਲਬਨ ੪ ਜੁਲਾਈ ਤੋਂ ੯ ਜੁਲਾਈ ਤੱਕ 'ਐਕਸ਼ਨ' ਕਰਨ ਦੀ ਖੁਲ੍ਹੀ ਛੁੱਟੀ ਉਸ ਨੇ ਲਈ ਜਾਪਦੀ ਸੀ, ਪ੍ਰੰਤੂ ਇਸ ਲਈ ਪੇਸ਼ਬੰਦੀਆਂ ਕਈ ਦਿਨ ਪਹਿਲਾਂ ਹੀ ਸ਼ੁਰੂ ਕਰ ਦਿੱਤੀਆਂ ਗਈਆਂ।

ਕਿਸੇ ਗੜਬੜ ਨੂੰ ਰੋਕਣ ਲਈ ਪੁਲੀਸ ਅਧਿਕਾਰੀਆਂ ਨੇ ਸਰਾਂ ਵਾਲੀ ਸੜਕ ਤੋਂ ਬਾਹਰ ਆਪ ਜੰਗਲਾ ਪ੍ਰੇਮ ਹੋਟਲ ਦੇ ਅਖੀਰ ਵਿੱਚ ਕਹਿ ਕੇ ਲਗਵਾਇਆ ਸੀ, ਜਿਸ ਦੀ ਸੰਭਾਲ ਅਕਾਲੀ ਦਲ ਦੇ ਵਾਲੰਟੀਅਰ ਕਰਦੇ ਸਨ। ਪੁਲੀਸ ਉਸ ਤੋਂ ਚਾਰ ਕਦਮ ਪਰ੍ਹੇ ਖੜ੍ਹੀ ਹੁੰਦੀ ਸੀ ਅਤੇ ਜਦ ਸਤਿਆਗ੍ਰਹੀ ਨਾਅਰੇ ਮਾਰਦੇ ਹੋਏ ਇਸ ਜੰਗਲੇ ਤੋਂ ਅੱਗੇ ਵੱਧਦੇ ਸਨ ਤਾਂ ਪੁਲੀਸ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਦੀ ਸੀ। ਇਸ ਜੰਗਲੇ ਤੋਂ ਅੱਗੇ ਕੋਈ ਬਾਵਰਦੀ ਪੁਲਿਸ ਵਾਲਾ ਨਹੀਂ ਸੀ ਜਾਂਦਾ, ਪ੍ਰੰਤੂ ਜੂਨ ਦੇ ਆਖਰੀ ਦਿਨਾਂ ਵਿੱਚ ਪੁਲੀਸ ਵਾਲਿਆਂ ਇਹ ਜੰਗਲਾ ਚੁਕਵਾ ਦਿੱਤਾ ਅਤੇ ਬਾਵਰਦੀ ਪੁਲਸੀਏ ਗੁਰੂ ਰਾਮਦਾਸ ਸਰਾਂ ਤੋਂ ਲੈ ਕੇ ਅਕਾਲੀ ਦਲ ਦੇ ਦਫ਼ਤਰ ਤਕ ਏਧਰ ਓਧਰ ਚੱਕਰ ਲਾਉਣ ਲੱਗ ਪਏ। ਇਸ ਦਿਨ ਤਾਂ ਕੁਝ ਪੁਲਸੀਆਂ ਨੇ ਗੁਰਦੁਆਰਾ ਮੰਜੀ ਸਾਹਿਬ ਵਿੱਚ ਜਾ ਕੇ ਉਸ ਦੀ ਪਵਿੱਤਰਤਾ ਵੀ ਭੰਗ ਕੀਤੀ ਅਤੇ ਸੰਗਤਾਂ ਨੇ ਉਨ੍ਹਾਂ ਨੂੰ ਫ਼ਿਟਕਾਰਾਂ ਪਾ ਕੇ ਉਥੋਂ ਕੱਢਿਆ। ਅਸਲ ਵਿੱਚ ਇਹ ਕੀਤੇ ਜਾਣ ਵਾਲੇ ਵੱਡੇ ਡਰਾਮੇ ਦਾ ਰਿਹਰਸਲ ਮਾਤਰ ਹੀ ਸੀ। ਇਸ ਤੋਂ ਬਿਨਾਂ ਪੇਸ਼ਬੰਦੀ ਦੇ ਤੌਰ ਪੁਰ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸ਼੍ਰੋਮਣੀ ਕਮੇਟੀ ਦੀਆਂ ੨੪ ਬੰਦੂਕਾਂ ਦੇ ਲਾਇਸੰਸ ਜ਼ਬਤ ਕਰਕੇ ਪੁਲੀਸ ਉਨ੍ਹਾਂ ਨੂੰ ਚੁੱਕ ਕੇ ਲੈ ਗਈ। ਗੁਰਦੁਆਰਾ ਪ੍ਰਬੰਧ ਤੇ ਅਕਾਲੀ ਦਲ ਨਾਲ ਸਬੰਧ ਰੱਖਣ ਵਾਲੇ ਸਾਰੇ ਵਰਕਰਾਂ ਦੀਆਂ ਬੰਦੂਕਾਂ ਤੇ ਪਸਤੌਲਾਂ ਪੁਲੀਸ ਨੇ ਜ਼ਬਤ ਕਰ ਲਈਆਂ। ਮਾਸਟਰ ਜੀ ਦੀ ਬੰਦੂਕ ਤੇ ਪਸਤੌਲ ਭੀ ਪੁਲੀਸ ਉਹਨਾਂ ਦੇ ਮਕਾਨ ਤੋਂ ਚੁੱਕ ਕੇ ਲੈ ਗਈ। ਇਹ ਸਾਰੀ ਕਾਰਵਾਈ ਇਸ ਲਈ ਕੀਤੀ ਗਈ ਕਿ ਪੁਲੀਸ ਦੇ ਹਮਲੇ ਸਮੇਂ ਕਿਧਰੇ ਇਨ੍ਹਾਂ ਹਥਿਆਰਾਂ

ਨਾਲ ਉਸ ਦਾ ਮੁਕਾਬਲਾ ਹੀ ਸ਼ੁਰੂ ਨਾ ਕਰ ਦਿੱਤਾ ਜਾਵੇ !

## ਐਕਸ਼ਨ ਸ਼ੁਰੂ

ਡਿਪਟੀ ਇੰਸਪੈਕਟਰ ਜਨਰਲ ਪੁਲੀਸ ਮਹਾਸ਼ਾ ਅਸ਼ਵਨੀ ਕੁਮਾਰ ਦਾ ਪੁਲੀਸ ਐਕਸ਼ਨ ੩ ਤੇ ੪ ਜੁਲਾਈ ਦੀ ਅੱਧੀ ਰਾਤ ਨੂੰ ਸ਼ੁਰੂ ਹੋ ਗਿਆ। ਜਦ ਕਿ ਪੁਲੀਸ ਦੀਆਂ ਵੱਖ-ਵੱਖ ਟੋਲੀਆਂ ਨੇ ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਜਥੇਦਾਰ ਅੱਛਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸਰਦਾਰ ਗੁਰਦਿਆਲ ਸਿੰਘ, ਸ਼੍ਰੋਮਣੀ ਕਮੇਟੀ ਦੇ ਕਾਇਮ ਮੁਕਾਮ ਸਕੱਤਰ ਗਿਆਨੀ ਤੇਜਾ ਸਿੰਘ ਅਤੇ ਸਕੱਤਰ ਪ੍ਰੋਫ਼ੈਸਰ ਹਰਭਜਨ ਸਿੰਘ ਜੀ ਆਦਿ ਦੇ ਮਕਾਨਾਂ ਪੁਰ ਛਾਪੇ ਮਾਰ ਕੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ ਸਬੰਧ ਵਿੱਚ ਸਵਾਦੀ ਗੱਲ ਇਹ ਹੈ ਕਿ ਪੁਲੀਸ ਪਾਸ ਇਨ੍ਹਾਂ ਜ਼ੁੰਮੇਵਾਰਾਂ ਵਿੱਚੋਂ ਕਿਸੇ ਦੀ ਗ੍ਰਿਫ਼ਤਾਰੀ ਦੇ ਵੀ ਵਰੰਟ ਨਹੀਂ ਸਨ। ਜਦ ਸਿੰਘ ਸਾਹਿਬ ਗਿਆਨੀ ਭੁਪਿੰਦਰ ਸਿੰਘ ਦੀ ਗ੍ਰਿਫ਼ਤਾਰੀ ਲਈ ਰਾਤ ਦੇ ਸਾਢੇ ਬਾਰਾਂ ਵਜੇ ਪੁਲੀਸ ਉਨ੍ਹਾਂ ਦੇ ਮਕਾਨ ਪੁਰ ਪੁੱਜੀ ਤਾਂ ਉਨ੍ਹਾਂ ਪੁੱਛਿਆ - 'ਮੇਰੇ ਵਰੰਟ ਕਿੱਥੇ ਹਨ ?' ਉੱਤਰ ਵਿੱਚ ਪੁਲੀਸ ਪਾਰਟੀ ਦੇ ਇੰਚਾਰਜ ਥਾਣੇਦਾਰ ਨੇ ਕਿਹਾ-'ਮੈਂ ਆਪ ਹੀ ਵਰੰਟ ਹਾਂ।'

ਇਤਿਹਾਸ ਵਿੱਚ ਪਹਿਲੀ ਵਾਰ ਮੁਗ਼ਲ ਰਾਜ ਵਿੱਚ ਸ੍ਰੀ ਦਰਬਾਰ ਦੇ ਹੈੱਡ ਗ੍ਰੰਥੀ ਭਾਈ ਮਨੀ ਸਿੰਘ ਨੂੰ ਗ੍ਰਿਫ਼ਤਾਰ ਕੀਤਾ ਗਿਆ ਸੀ ਅਤੇ ਦੂਜਾ ਮੌਕਾ ਹੁਣ ਇਤਿਹਾਸ ਵਿੱਚ ਇਹ ਆਇਆ ਜਦ ਕਿ ਵਰਤਮਾਨ ਹੈੱਡ ਗ੍ਰੰਥੀ ਅਤੇ ਉਹਨਾਂ ਦੇ ਨਾਲ ਹੀ ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਸਾਹਿਬ ਨੂੰ ਕਾਂਗਰਸ ਸਰਕਾਰ ਨੇ ਗ੍ਰਿਫ਼ਤਾਰ ਕਰ ਕੇ ਜੇਲ੍ਹ ਵਿੱਚ ਸੁੱਟਣਾ ਜ਼ਰੂਰੀ ਸਮਝਿਆ। ਵਾਹਿਗੁਰੂ ਦੇ ਰੰਗ ਨੇ !

ਅਸਲ ਵੱਡਾ ਐਕਸ਼ਨ ਸਵੇਰੇ ਤਿੰਨ-ਚਾਰ ਵਜੇ ਸ਼ੁਰੂ ਹੋਇਆ, ਜਦ ਕਿ ਹਜ਼ਾਰਾਂ ਦੀ ਗਿਣਤੀ ਵਿੱਚ ਹਥਿਆਰਬੰਦ ਪੁਲਸੀਆਂ ਨੂੰ ਲੈ ਕੇ ਮਹਾਸ਼ਾ ਅਸ਼ਵਨੀ ਕੁਮਾਰ ਨੇ ਆਪ ਧਾਵਾ ਬੋਲ ਦਿੱਤਾ। ਸ੍ਰੀ ਦਰਬਾਰ ਸਾਹਿਬ ਅਤੇ

ਸ੍ਰੀ ਗੁਰੂ ਰਾਮਦਾਸ ਸਰਾਂ ਦੇ ਸਾਰੇ ਨਾਕੇ ਰੋਕ ਲਏ ਗਏ। ਉਨ੍ਹਾਂ ਪੁਰ ਪੁਲੀਸ ਦਾ ਸਖਤ ਪਹਿਰਾ ਬਿਠਾ ਕੇ ਸ੍ਰੀ ਗੁਰੂ ਰਾਮਦਾਸ ਸਰਾਂ, ਦਫ਼ਤਰ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਦਫ਼ਤਰ ਪੁਰ ਇੱਕੋ ਵਾਰ ਹਮਲਾ ਕਰ ਦਿੱਤਾ ਗਿਆ। ਗੁਰੂ ਰਾਮ ਦਾਸ ਸਰਾਂ ਵਿੱਚ ਉਸ ਸਮੇਂ ਦਿੱਲੀ, ਕਾਨ੍ਹਪੁਰ, ਇੰਦੌਰ, ਰਾਜਸਥਾਨ ਅਤੇ ਕੁਝ ਹੋਰ ਥਾਵਾਂ ਦੇ ਸਤਿਆਗ੍ਰਹੀ ਜਥੇ ਸੁੱਤੇ ਹੋਏ ਸਨ, ਜੋ ਸਾਰੇ ਦੇ ਸਾਰੇ ਗ੍ਰਿਫ਼ਤਾਰ ਕਰ ਲਏ ਗਏ। ਦਰਜਨਾਂ ਦੀ ਗਿਣਤੀ ਵਿੱਚ ਟਰੱਕਾਂ ਦਾ ਕਾਫ਼ਲਾ ਪੁਲਿਸ ਨੇ ਪਹਿਲਾਂ ਹੀ ਸ੍ਰੀ ਗੁਰੂ ਰਾਮ ਦਾਸ ਸਰਾਂ ਦੇ ਸਾਹਮਣੇ ਖੜ੍ਹਾ ਕਰ ਰੱਖਿਆ ਸੀ। ਇਹ ਸਾਰੇ ਸਿੰਘ ਜਿਨ੍ਹਾਂ ਦੀ ਗਿਣਤੀ ਪੰਜ-ਛੇ ਸੌ ਸੀ, ਉਨ੍ਹਾਂ ਟਰੱਕਾਂ ਵਿੱਚ ਬਿਠਾ ਕੇ ਪਹਿਲਾਂ ਕੋਤਵਾਲੀ ਅਤੇ ਕੋਤਵਾਲੀ ਤੋਂ ਪਿੱਛੋਂ ਜੇਲ੍ਹ ਪੁਚਾ ਦਿੱਤੇ ਗਏ। ਸਰਾਂ ਵਿੱਚ ਗ੍ਰਿਫ਼ਤਾਰ ਹੋਣ ਵਾਲਿਆਂ ਵਿੱਚ ਪੈਪਸੂ ਰਿਆਸਤੀ ਅਕਾਲੀ ਦਲ ਦੇ ਜਨਰਲ ਸਕੱਤਰ ਸ. ਰਜਿੰਦਰ ਸਿੰਘ, ਦਿੱਲੀ ਦੇ ਜਥੇਦਾਰ ਸ. ਅਵਤਾਰ ਸਿੰਘ ਅਤੇ ਸ਼ਾਹਦਰੇ ਦੇ ਸ. ਹੁਕਮ ਸਿੰਘ ਭੀ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿੱਚੋਂ ਮਾ: ਤਾਰਾ ਸਿੰਘ ਜੀ ਦੇ ਕੁੜਮ ਸ. ਬਖਸ਼ੀਸ਼ ਸਿੰਘ ਭਮੱਦੀ, ਸ. ਹਰਨਾਮ ਸਿੰਘ 'ਨਿਰਾਸ' ਗੁਜਰਖਾਨੀ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਸਿਰਕਰਦਾ ਲੀਡਰ ਸ. ਸਤਿਬੀਰ ਸਿੰਘ ਐਮ. ਏ. ਨੂੰ ਪੁਲੀਸ ਨੇ ਗ੍ਰਿਫਤਾਰ ਕੀਤਾ। ਉਹ ਸ. ਸਤਿਬੀਰ ਸਿੰਘ ਮੋਰਚੇ ਨੂੰ ਚਲਾਉਣ ਵਾਲਾ ਦਿਮਾਗ ਖਿਆਲ ਕਰਦੀ ਸੀ। ਉਨ੍ਹਾਂ ਦੇ ਸੰਖੇਪ ਜਿਹੇ ਸਾਮਾਨ ਦੀ ਉਸ ਨੇ ਲਗਾਤਾਰ ਛੇ ਘੰਟੇ ਫੋਲਾ-ਫਾਲੀ ਕੀਤੀ ਅਤੇ ਉਨ੍ਹਾਂ ਦੀ ਡਾਇਰੀ ਅਤੇ ਕੁਝ ਹੋਰ ਕਾਗਜ਼ਾਂ ਪੱਤਰਾਂ ਪੁਰ, ਜਿਨ੍ਹਾਂ ਵਿੱਚ ਉਨ੍ਹਾਂ ਦੀਆਂ ਨਿੱਜੀ ਚਿੱਠੀਆਂ ਭੀ ਸਨ, ਕਬਜ਼ਾ ਕਰ ਲਿਆ। ਪੁਲੀਸ ਪਿੱਛੋਂ ਕਈ ਦਿਨ ਉਨ੍ਹਾਂ ਤੇ ਉਨ੍ਹਾਂ ਦੀ ਡਾਇਰੀ ਨਾਲ ਮੱਥਾ ਮਾਰਦੀ ਰਹੀ ਪਰ ਉਸ ਦੇ ਕੁਝ ਭੀ ਹੱਥ ਨਾ ਆਇਆ।

ਸ਼੍ਰੋਮਣੀ ਅਕਾਲੀ ਦਲ ਦੇ ਦਫਤਰ ਵਿੱਚ ਜਿੰਨੇ ਵੀ ਸੇਵਾਦਾਰ ਸਨ, ਪੁਲੀਸ ਨੇ ਸਾਰੇ ਦੇ ਸਾਰੇ ਗ੍ਰਿਫ਼ਤਾਰ ਕਰ ਲਏ। ਦਫਤਰ ਤੇ ਦਫਤਰ ਦੀਆਂ ਸਾਰੀਆਂ ਅਲਮਾਰੀਆਂ ਦੇ ਤਾਲੇ ਤੋੜ ਕੇ ਉਨ੍ਹਾਂ ਦੀ ਫੋਲਾ-ਫਾਲੀ ਕੀਤੀ

ਗਈ ਅਤੇ ਸੇਫ਼ ਦਾ ਤਾਲਾ ਭੀ ਤੋੜ ਲਿਆ ਗਿਆ, ਜਿਸ ਵਿੱਚ ਪੰਜ-ਛੇ ਸੌ ਰੁਪੈ ਨਿਕਲੇ; ਪ੍ਰੰਤੂ ਇਹ ਰਕਮ ਪੁਲੀਸ ਲੈ ਕੇ ਨਹੀਂ ਗਈ; ਦਲ ਦੇ ਇਕ ਸੇਵਾਦਾਰ ਦੇ ਹਵਾਲੇ ਕਰ ਗਈ।

ਸ੍ਰੀ ਗੁਰੂ ਰਾਮਦਾਸ ਸਰਾਂ ਵਿੱਚੋਂ ਪੁਲੀਸ ਨੇ ਕੇਵਲ ਜਥੇ ਦੇ ਮੈਂਬਰਾਂ ਨੂੰ ਹੀ ਗ੍ਰਿਫ਼ਤਾਰ ਨਹੀਂ ਕੀਤਾ, ਸਗੋਂ ਜਿਤਨੇ ਮੁਸਾਫ਼ਿਰ ਉਥੇ ਸੁੱਤੇ ਹੋਏ ਸਨ, ਉਨ੍ਹਾਂ ਨੂੰ ਭੀ ਧਰ ਲਿਆ ਗਿਆ। ਸ. ਗੁਰਬਚਨ ਸਿੰਘ ਕਲਸੀਆ ਨੂੰ ਵੀ ਪੁਲੀਸ ਲੈ ਗਈ; ਪ੍ਰੰਤੂ ਉਹ ਉਨ੍ਹਾਂ ਨੂੰ ਪਛਾਣ ਨਹੀਂ ਸਕੀ ਅਤੇ ਪਿੱਛੋਂ ਕੁਝ ਯਾਤਰੂਆਂ ਦੇ ਨਾਲ ਉਨ੍ਹਾਂ ਨੂੰ ਭੀ ਛੱਡ ਦਿੱਤਾ। ਕਲਸੀਆ ਜੀ ਮੋਰਚੇ ਦੇ ਪਿੱਛੇ ਬਤੌਰ ਇਕ ਦਿਮਾਗ ਕੰਮ ਕਰਦੇ ਰਹੇ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਪੁਰ ਛਾਪੇ ਵੇਲੇ ਕਮੇਟੀ ਦੇ ਪ੍ਰਧਾਨ ਬਾਵਾ ਹਰਕਿਸ਼ਨ ਸਿੰਘ ਅਤੇ ਸ. ਹੁਕਮ ਸਿੰਘ ਭੀ ਉਥੇ ਮੌਜੂਦ ਸਨ; ਪਰ ਪੁਲੀਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਨਹੀਂ ਕੀਤਾ। ਚੰਗੇ ਦਿਨ ਚੜ੍ਹੇ ਤਕ ਪੁਲੀਸ ਦੀਆਂ ਲਾਰੀਆਂ ਗ੍ਰਿਫ਼ਤਾਰ ਹੋਣ ਵਾਲਿਆਂ ਦੀ ਢੋਆ ਢੁਆਈ ਕਰਦੀਆਂ ਰਹੀਆਂ।

ਮਹਾਸ਼ਾ ਅਸ਼ਵਨੀ ਕੁਮਾਰ ਨੇ ਇਹ ਪੁਲੀਸ ਐਕਸ਼ਨ ਇਸ ਲਈ ਕੀਤਾ ਸੀ ਕਿ ਅੰਮ੍ਰਿਤਸਰ ਵਿੱਚ ਪੁੱਜੇ ਹੋਏ ਸਾਰੇ ਸਤਿਆਗ੍ਰਹੀ ਜਥੇ ਗ੍ਰਿਫ਼ਤਾਰ ਕਰ ਲਏ ਜਾਣ, ਤਾਂ ਜੋ ਘਟੋ ਘੱਟ ਉਸ ਦਿਨ ਸਤਿਆਗ੍ਰਹਿ ਨਾ ਹੋਵੇ ਤੇ ਉਹ ਮੋਰਚੇ ਨੂੰ ਕੁਚਲਣ ਦਾ ਐਲਾਨ ਕਰ ਸਕੇ; ਪ੍ਰੰਤੂ ਉਹ ਸਮਝਦਾ ਸੀ ਕਿ ਜਦ ਤਕ ਦੀਵਾਨ ਨੂੰ ਨਾ ਰੋਕਿਆ ਜਾਵੇ, ਮੋਰਚੇ ਨੂੰ ਫ਼ੇਲ੍ਹ ਨਹੀਂ ਕੀਤਾ ਜਾ ਸਕਦਾ, ਇਸ ਲਈ ਉਸ ਨੇ ਅਗਲਾ ਕਦਮ ਮੰਜੀ ਸਾਹਿਬ 'ਤੇ ਦੀਵਾਨ ਅਸਥਾਨ 'ਤੇ ਕਬਜ਼ਾ ਕਰਨ ਲਈ ਪੁਲੀਸ ਐਕਸ਼ਨ ਨੂੰ ਹੋਰ ਅੱਗੇ ਵਧਾਉਣਾ ਸ਼ੁਰੂ ਕਰ ਦਿੱਤਾ। ਸਿਖਰ ਦੁਪਿਹਰੇ ਲਾਠੀਆਂ, ਬੰਦੂਕਾਂ, ਪਸਤੌਲਾਂ ਅਤੇ ਟੀਅਰ ਗੈਸਾਂ ਨਾਲ ਲੈਸ ਹੋ ਕੇ ਪੁਲੀਸ ਦੇ ਹਜ਼ਾਰਾਂ ਆਦਮੀ ਇਸ ਧਾਵੇ ਲਈ ਪੁੱਜ ਗਏ। ਪ੍ਰਾਪੇਗੰਡਾ ਵੈਨ ਦੁਆਰਾ ਐਲਾਨ ਕਰ ਦਿੱਤਾ ਗਿਆ ਕਿ ਮੰਜੀ ਸਾਹਿਬ 'ਤੇ ਦਫਾ ੧੪੪ ਲੱਗੀ ਹੋਈ ਹੈ, ਇਸ ਲਈ ਉਸ ਥਾਂ ਦੀਵਾਨ ਨਹੀਂ ਹੋਣ ਦਿੱਤਾ ਜਾਵੇਗਾ। ਸਿੱਖ ਸੰਗਤਾਂ ਹਜ਼ਾਰਾਂ ਦੀ ਗਿਣਤੀ

ਵਿੱਚ ਇਕੱਠੀਆਂ ਹੋ ਚੁੱਕੀਆਂ ਸਨ। ਪੁਲੀਸ ਦੀ ਇਸ ਭਿਆਨਕ ਕਿਸਮ ਦੀ ਇਸ਼ਤਿਆਲਅੰਗੇਜ਼ੀ ਕਾਰਨ ਉਨ੍ਹਾਂ ਵਿੱਚ ਗ਼ਮ ਤੇ ਗੁੱਸੇ ਦੀ ਜ਼ਬਰਦਸਤ ਲਹਿਰ ਪੈਦਾ ਹੋ ਚੁੱਕੀ ਸੀ; ਪ੍ਰੰਤੂ ਸਰਦਾਰ ਹੁਕਮ ਸਿੰਘ ਨੇ ਹਾਲਾਤ ਨੂੰ ਕਾਬੂ ਵਿੱਚ ਰੱਖਣ ਲਈ ਉਨ੍ਹਾਂ ਨੂੰ ਸ਼ਾਂਤੀ ਰੱਖਣ ਅਤੇ ਸ਼ਬਦ ਪੜ੍ਹੀ ਜਾਣ ਲਈ ਕਿਹਾ, ਜਿਸ ਪੁਰ ਹਜ਼ਾਰਾਂ ਦੀ ਗਿਣਤੀ ਵਿੱਚ ਸਿੰਘ ਤੇ ਬੀਬੀਆਂ ਸਖਤ ਧੁੱਪ ਵਿੱਚ ਜੋੜਿਆਂ ਵਾਲੀ ਥਾਂ ਤੋਂ ਲੈ ਕੇ ਦੀਵਾਨ ਅਸਥਾਨ ਤਕ ਬੈਠ ਗਈਆਂ ਅਤੇ ਉਨ੍ਹਾਂ ਨੇ ਐਲਾਨ ਕਰ ਦਿੱਤਾ ਕਿ ਪੁਲੀਸ ਮੰਜੀ ਸਾਹਿਬ ਤੇ ਦਰਬਾਰ ਸਾਹਿਬ ਵੱਲ ਹੋਰ ਪੇਸ਼ਕਦਮੀ ਉਨ੍ਹਾਂ ਦੀਆਂ ਲਾਸ਼ਾਂ ਤੋਂ ਦੀ ਲੰਘ ਕੇ ਹੀ ਕਰ ਸਕਦੀ ਹੈ।

ਇਹ ਕੁਝ ਹੋ ਰਿਹਾ ਸੀ ਤੇ ਹੱਦ ਦਰਜੇ ਦੀ ਇਸ ਭੜਕਾਹਟ ਦੇ ਬਾਵਜੂਦ ਉਸ ਸਮੇਂ ਉਥੇ ਮੌਜੂਦ ਦੋਵੇਂ ਲੀਡਰ ਸ. ਹੁਕਮ ਸਿੰਘ ਤੇ ਬਾਵਾ ਹਰਕਿਸ਼ਨ ਸਿੰਘ ਜੀ ਪੂਰੀ ਤਰ੍ਹਾਂ ਸ਼ਾਂਤ ਸਨ ਅਤੇ ਸੰਗਤਾਂ ਨੂੰ ਸ਼ਾਂਤੀ ਵਿੱਚ ਰੱਖਣ ਲਈ ਯਤਨ ਕਰ ਰਹੇ ਸਨ; ਪ੍ਰੰਤੂ ਅਚਾਨਕ ਫ਼ੌਜ ਦੇ ਇਕ ਦਸਤੇ ਨੇ ਆ ਕੇ ਗੁਰੂ ਰਾਮ ਦਾਸ ਸਰਾਂ ਅਤੇ ਸ਼੍ਰੋਮਣੀ ਕਮੇਟੀ ਦੇ ਦਫ਼ਤਰ ਸਾਹਮਣੇ ਸੜਕ ਪੁਰ ਫ਼ਲੈਗ ਮਾਰਚ ਕਰਨਾ ਸ਼ੁਰੂ ਕਰ ਦਿੱਤਾ। ਸ਼ਾਂਤ ਸਾਗਰ ਜਿਹੇ ਅਡੋਲ ਸੁਭਾਅ ਰੱਖਣ ਵਾਲੇ ਬਾਵਾ ਹਰਕਿਸ਼ਨ ਸਿੰਘ ਵਿੱਚ ਭੀ ਉਸ ਸਮੇਂ ਗੁੱਸੇ ਤੇ ਜੋਸ਼ ਦਾ ਜਵਾਰਭਾਟਾ ਆ ਗਿਆ। ਉਸ ਸਮੇਂ ਕੁਝ ਪੁਲੀਸ ਅਫ਼ਸਰ ਉਨ੍ਹਾਂ ਪਾਸ ਸ਼੍ਰੋਮਣੀ ਕਮੇਟੀ ਦੇ ਵਿਹੜੇ ਵਿੱਚ ਬੈਠੇ ਸਨ। ਉਹ ਉਨ੍ਹਾਂ ਪੁਰ ਵਿਗੜ ਗਏ ਤੇ ਉਨ੍ਹਾਂ ਨੂੰ ਖ਼ੂਬ ਸੁਣਾਈਆਂ। ਉਹ ਜੋਸ਼ ਵਿੱਚ ਉਠ ਕੇ ਜੰਗਲੇ ਪੁਰ ਆਣ ਚੜ੍ਹੇ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਮਾਰਨੇ ਸ਼ੁਰੂ ਕਰ ਦਿੱਤੇ। ਸੰਗਤਾਂ ਵਿੱਚ ਇਸ ਨਾਲ ਅਥਾਹ ਜੋਸ਼ ਭਰ ਗਿਆ। ਪੁਲੀਸ ਨੇ ਜਾਂ ਹਾਲਾਤ ਵਿਗੜਦੇ ਦੇਖੇ ਤਾਂ ਲੀਡਰਾਂ ਨੂੰ ਫੇਰ ਸੰਗਤਾਂ ਨੂੰ ਸ਼ਾਂਤ ਕਰਨ ਲਈ ਕਿਹਾ। ਸ. ਹੁਕਮ ਸਿੰਘ ਹੁਰਾਂ ਕਿਹਾ ਕਿ ਜਦ ਤਕ ਫ਼ੌਜ ਵਾਪਸ ਨਹੀਂ ਜਾਂਦੀ ਉਹ ਕੁਝ ਨਹੀਂ ਕਰ ਸਕਦੇ। ਚੁਨਾਂਚਿ ਫ਼ੌਜ ਵਾਪਸ ਚਲੀ ਗਈ, ਪ੍ਰੰਤੂ ਪੁਲੀਸ ਨੂੰ ਅੱਗੇ ਵਧਾਉਣਾ ਸ਼ੁਰੂ ਕਰ ਦਿੱਤਾ।

ਸ਼੍ਰੋਮਣੀ ਕਮੇਟੀ ਦੇ ਵਿਹੜੇ ਦੇ ਜੰਗਲੇ ਪੁਰ ਖੜ੍ਹੇ ਹੋ ਕੇ ਸਰਦਾਰ ਹੁਕਮ

ਸਿੰਘ ਜੀ ਨੇ ਐਲਾਨ ਕੀਤਾ – "ਸਿੰਘੋ ! ਹੁਣ ਪ੍ਰਤੱਖ ਮਲੂਮ ਹੁੰਦਾ ਹੈ ਕਿ ਸਾਨੂੰ ਅੱਜ ਗੋਲੀਆਂ ਖਾਣੀਆਂ ਪੈਣੀਆਂ ਹਨ, ਇਸ ਲਈ ਉਹ ਵੀਰ ਤੇ ਭੈਣਾਂ ਇਥੇ ਰਹਿਣ ਕਿ ਜੋ ਗੋਲੀਆਂ ਖਾਣ ਲਈ ਤਿਆਰ ਹੋਣ, ਬਾਕੀ ਚਲੇ ਜਾਣ।" ਪਰ ਇਕ ਵੀ ਸਿੰਘ ਜਾਂ ਸਿੰਘਣੀ ਨੇ ਮੈਦਾਨ ਨਹੀਂ ਛੱਡਿਆ, ਸਭ ਗੋਲੀਆਂ ਖਾਣ ਲਈ ਡਟ ਗਏ। ਬਹੁਤਿਆਂ ਨੇ ਆਪਣੀਆਂ ਛਾਤੀਆਂ ਦੇ ਬਟਨ ਖੋਲ੍ਹ ਦਿੱਤੇ।

## ਗੋਲੀਆਂ, ਗੈਸ, ਡਾਂਗਾਂ ਤੇ ਇੱਟਾਂ

ਪੁਲੀਸ ਨੇ ਅੱਗੇ ਵਧਣਾ ਸ਼ੁਰੂ ਕਰ ਦਿੱਤਾ, ਪ੍ਰੰਤੂ ਸਾਰਾ ਰਾਹ ਸਿੰਘਾਂ ਤੇ ਸਿੰਘਣੀਆਂ ਨੇ ਰੋਕਿਆ ਹੋਇਆ ਸੀ। ਉਹ ਪੁਲੀਸ ਨੂੰ ਮੰਜੀ ਸਾਹਿਬ ਤੋਂ ਅੱਗੇ ਵਧਣ ਤੋਂ ਰੋਕਣ ਲਈ ਹਰ ਤਸ਼ੱਦਦ ਦਾ ਸ਼ਾਂਤਮਈ ਮੁਕਾਬਲਾ ਕਰਨ ਲਈ ਤਿਆਰ ਸਨ। ਪੁਲੀਸ ਨੇ ਅੱਗੇ ਵਧ ਕੇ ਗੈਸਾਂ ਤੇ ਡਾਂਗਾਂ ਦੀ ਵਰਤੋਂ ਕਰਨੀ ਸ਼ੁਰੂ ਕਰ ਦਿੱਤੀ। ਟੀਅਰਗੈਸ ਦਾ ਪਹਿਲਾ ਬੰਬ ਉਸ ਥਾਂ ਛੱਡਿਆ ਗਿਆ ਜਿਥੇ ਕਿ ਸੰਗਤਾਂ ਜੋੜੇ ਰੱਖਦੀਆਂ ਸਨ, ਜਿਸ ਨਾਲ ਭਗਦੜ ਮੱਚਣੀ ਕੁਦਰਤੀ ਸੀ; ਫੇਰ ਵੀ ਬੈਠੇ ਹੋਏ ਸਿੰਘ ਤੇ ਬੀਬੀਆਂ ਡਟੇ ਰਹੇ। ਪੁਲੀਸ ਨੇ ਉਨ੍ਹਾਂ ਨੂੰ ਉਥੋਂ ਹਟਾਉਣ ਲਈ ਬਹੁਤ ਸਾਰੇ ਹੋਰ ਟੀਅਰ ਗੈਸ ਦੇ ਬੰਬ ਸੁੱਟੇ ਅਤੇ ਅੰਧਾਧੁੰਦ ਲਾਠੀ ਚਾਰਜ ਕਰਨਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਤਸ਼ੱਦਦ ਕਰਦੀ ਹੋਈ ਪੁਲੀਸ ਮੰਜੀ ਸਾਹਿਬ ਤੇ ਦੀਵਾਨ ਸਥਾਨ ਪੁਰ ਪੁੱਜ ਗਈ ਅਤੇ ਉਥੇ ਭੀ ਅੰਧਾਧੁੰਦ ਗੈਸੀ ਗੋਲੇ ਛੱਡੇ ਤੇ ਲਾਠੀਚਾਰਜ ਕੀਤਾ। ਬਹੁਤ ਸਾਰੇ ਲੋਕ ਪੁਲੀਸ ਦੇ ਇਸ ਤਸ਼ੱਦਦ ਨਾਲ ਜ਼ਖਮੀ ਹੋਏ। ਪੁਲੀਸ ਨੇ ਸੰਗਤਾਂ ਨੂੰ ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਵੱਲ ਪਿੱਛੇ ਹਟਾਉਣਾ ਸ਼ੁਰੂ ਕਰ ਦਿੱਤਾ। ਵੱਡੇ ਦਰਵਾਜ਼ੇ ਦੇ ਅੰਦਰ ਹੋ ਕੇ ਸੰਗਤਾਂ ਫਿਰ ਡਟ ਗਈਆਂ। ਦੂਜੇ ਪਾਸੇ ਮਹਾਸ਼ਾ ਅਸ਼ਵਨੀ ਕੁਮਾਰ ਅੱਜ ਆਪਣੀ ਆਈ ਪੁਰ ਆਏ ਹੋਏ ਸਨ। ਮੰਜੀ ਸਾਹਿਬ ਤੇ ਸ੍ਰੀ ਦਰਬਾਰ ਸਾਹਿਬ ਦੇ ਸਤਿਕਾਰ ਦੀ ਰਤਾ ਵੀ ਪ੍ਰਵਾਹ ਨਾ ਕਰ ਕੇ ਉਸ ਨੇ ਪੁਲੀਸ ਨੂੰ ਆਪਣਾ ਤਸ਼ੱਦਦ ਜਾਰੀ ਰੱਖਣ ਦਾ ਹੁਕਮ ਦਿੱਤਾ। ਉਸ ਨੇ ਕਿਹਾ ਕਿ ਪੁਲੀਸ ਪੁਰ ਪ੍ਰਕਰਮਾਂ ਵਿੱਚੋਂ

ਇੱਟਾਂ ਪਈਆਂ ਹਨ। ਉਸ ਦਾ ਰਵੱਈਆ ਇਸ ਸਮੇਂ ਬਹੁਤ ਹੀ ਅਜੀਬ ਸੀ। ਉਹ ਕਦੇ ਇਹ ਕਹਿੰਦਾ ਕਿ ਇੱਟਾਂ-ਪੱਥਰ ਵੱਜ ਰਹੇ ਹਨ ਤੇ ਕਦੇ ਕਹਿੰਦਾ ਕਿ ਅੰਦਰੋਂ ਪੁਲੀਸ ਪੁਰ ਪਸਤੌਲ ਨਾਲ ਸੱਤ ਗੋਲੀਆਂ ਚਲਾਈਆਂ ਗਈਆਂ ਹਨ, ਪ੍ਰੰਤੂ ਗੋਲੀ ਨਾਲ ਕਿਸੇ ਪੁਲਸੀਏ ਨੂੰ ਜ਼ਖ਼ਮ ਨਹੀਂ ਆਇਆ, ਜਿਸ ਤਰ੍ਹਾਂ ਉਹ ਗੋਲੀਆਂ ਨਹੀਂ, ਫੁੱਲ ਹੋਣ! ਜਿਥੋਂ ਤਕ ਇੱਟਾਂ-ਵੱਟਿਆਂ ਦਾ ਸਬੰਧ ਹੈ, ਹੋ ਸਕਦਾ ਹੈ ਕਿ ਭੜਕੀ ਹੋਈ ਭੀੜ ਵਿੱਚੋਂ ਕਿਸੇ ਨੇ ਕੋਈ ਮਾਰ ਦਿੱਤਾ ਹੋਵੇ, ਪ੍ਰੰਤੂ ਗੋਲੀਆਂ ਦੀ ਗੱਲ ਬਿਲਕੁਲ ਝੂਠੀ ਸੀ ਅਤੇ ਕੇਵਲ ਹੋਰ ਪੁਲਸੀ ਤਸ਼ੱਦਦ ਲਈ ਬਹਾਨਾ ਪ੍ਰਾਪਤ ਕਰਨ ਲਈ ਹੀ ਘੜੀ ਗਈ ਸੀ। ਪੁਲੀਸ ਸ੍ਰੀ ਗੁਰੂ ਰਾਮਦਾਸ ਲੰਗਰ, ਪ੍ਰਕਾਸ਼ ਅਸਥਾਨ ਅਤੇ ਉਸ ਦੇ ਅੱਗੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਭਾਈ ਚੇਤ ਸਿੰਘ ਹੋਰਾਂ ਦੇ ਮਕਾਨ ਪੁਰ ਜਾ ਚੜ੍ਹੀ। ਗਿਆਨੀ ਚੇਤ ਸਿੰਘ ਹੁਰਾਂ ਦੇ ਮਕਾਨ ਵਿੱਚ ਭੀ ਟੀਅਰ ਗੈਸ ਦੇ ਬੰਬ ਸੁੱਟੇ ਗਏ ਅਤੇ ਉਨ੍ਹਾਂ ਤੇ ਉਨ੍ਹਾਂ ਦੇ ਪਰਿਵਾਰ ਦੇ ਮੈਂਬਰਾਂ ਨੂੰ ਪ੍ਰੇਸ਼ਾਨ ਤੇ ਬੇਇਜ਼ਤ ਕਰ ਕੇ ਮਕਾਨ ਵਿੱਚੋਂ ਕੱਢ ਦਿੱਤਾ ਗਿਆ। ਉਕਤ ਤਿੰਨ ਥਾਵਾਂ 'ਤੇ ਖੜ੍ਹੇ ਹੋ ਕੇ ਪੁਲੀਸ ਅਫ਼ਸਰਾਂ ਤੇ ਸਿਪਾਹੀਆਂ ਨੇ ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਵਿੱਚ ਟੀਅਰ ਗੈਸ ਦੇ ਬੰਬ ਸੁੱਟੇ, ਗੋਲੀਆਂ ਚਲਾਈਆਂ ਅਤੇ ਇੱਟਾਂ-ਪੱਥਰ ਭੀ ਮਾਰੇ। ਇਹ ਗੱਲ ਪਹਿਲੀ ਵਾਰ ਵੇਖੀ ਗਈ ਕਿ ਪੁਲੀਸ ਵਾਲੇ ਆਮ ਲੋਕਾਂ ਨੂੰ ਇੱਟੇ-ਵੱਟੇ ਭੀ ਮਾਰਿਆ ਕਰਦੇ ਹਨ। ਇਸ ਧੱਕਮਧੱਕੀ ਵਿੱਚ ਪ੍ਰਕਰਮਾਂ ਵਿੱਚ ਇਕ ਦੀਵਾਰ ਡਿੱਗ ਪਈ, ਜਿਸ ਦੇ ਹੇਠਾਂ ਆ ਕੇ ਬਹੁਤ ਸਾਰੇ ਲੋਕ ਜ਼ਖ਼ਮੀ ਹੋਏ। ਜੋ ਗੋਲੀਆਂ ਚਲਾਈਆਂ ਗਈਆਂ, ਉਨ੍ਹਾਂ ਨਾਲ ਭੀ ਕਈ ਸਿੰਘ ਜ਼ਖ਼ਮੀ ਹੋਏ, ਜੋ ਹਸਪਤਾਲ ਦਾਖਲ ਕੀਤੇ ਗਏ। ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਸ. ਅਜਾਇਬ ਸਿੰਘ ਨੇ ਪ੍ਰੈਸ ਦੇ ਨਾਮ ਇਕ ਬਿਆਨ ਵਿੱਚ ਦੱਸਿਆ ਕਿ ਘੱਟੋ ਘੱਟ ਦੋ ਸਿੱਖ ਪੁਲੀਸ ਦੀਆਂ ਗੋਲੀਆਂ ਨਾਲ ਮਰ ਗਏ ਹਨ, ਜਿਸ ਦੀ ਸਰਕਾਰ ਜਾਂ ਪੁਲੀਸ ਵੱਲੋਂ ਕੋਈ ਤਰਦੀਦ ਨਾ ਕੀਤੀ ਗਈ।

ਗੈਸੀ ਗੋਲੇ ਪ੍ਰਕਰਮਾਂ ਵਿੱਚ ਅੰਧਾਧੁੰਦ ਛੱਡੇ ਗਏ। ਗੈਸ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਹੇਠਲੀ ਅਤੇ ਉਤਲੀ ਮੰਜ਼ਲ ਵਿੱਚ ਵੀ ਪੁੱਜ ਗਈ ਤੇ

ਕੀਰਤਨ ਤੇ ਅਖੰਡ ਪਾਠ ਕਰਨ ਵਾਲਿਆਂ ਨੂੰ ਬੜੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ। ਗੋਲੀਆਂ ਦੀ ਮਾਰ ਸ੍ਰੀ ਅਕਾਲ ਤਖ਼ਤ ਸਾਹਿਬ ਤੱਕ ਗਈ, ਜਿਨ੍ਹਾਂ ਦੇ ਨਿਸ਼ਾਨੇ ਮਗਰੋਂ ਵੀ ਕੰਧਾਂ ਵਿੱਚ ਲੱਗੇ ਹੋਏ ਸਾਫ ਨਜ਼ਰ ਆਉਂਦੇ ਰਹੇ। ਜਿਹੜੇ ਟੀਅਰ ਗੈਸ ਬੰਬ ਪ੍ਰਕਰਮਾਂ ਵਿੱਚ ਛੱਡੇ ਗਏ; ਉਨ੍ਹਾਂ ਦੇ ਖੋਲ ਭੀ ਸੰਗਤਾਂ ਤੇ ਪ੍ਰਬੰਧਕਾਂ ਨੇ ਇਕ ਥਾਂ ਇਕੱਠੇ ਕਰ ਕੇ ਰੱਖ ਲਏ। ਪ੍ਰਕਰਮਾਂ ਵਿੱਚ ਟੀਅਰ ਗੈਸ ਦੇ ਗੋਲਿਆਂ ਵਿੱਚੋਂ ਗੈਸ ਨਿਕਲਣ ਸਮੇਂ ਦੀਆਂ ਤਸਵੀਰਾਂ ਭੀ ਲਈਆਂ ਗਈਆਂ ਅਤੇ ਅਖਬਾਰਾਂ ਵਿੱਚ ਛਪ ਚੁੱਕੀਆਂ ਹਨ। ਇਨ੍ਹਾਂ ਸਬੂਤਾਂ ਦੀ ਮੌਜੂਦਗੀ ਵਿੱਚ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਬੇਰਹਿਮੀ ਨਾਲ ਭੰਗ ਕੀਤਾ ਗਿਆ ਹੈ।

## ਛਾਲਾਂ ਮਾਰ ਕੇ ਸਤਿਆਗ੍ਰਹਿ

ਮਹਾਸ਼ਾ ਅਸ਼ਵਨੀ ਕੁਮਾਰ ਨੇ ਮੁਗ਼ਲ ਰਾਜ ਦੇ ਪਿੱਛੋਂ ਪਹਿਲੀ ਵਾਰ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਕੀਤੀ ਅਤੇ ਉਹ ਅੱਤਿਆਚਾਰ ਕੀਤੇ ਕਿ ਜਿਸ ਨਾਲ ਸਾਰਾ ਸਿੱਖ ਜਗਤ ਤੜਪ ਉਠਿਆ। ਹੋਰ ਤਾਂ ਹੋਰ, ਕਾਂਗਰਸੀ ਸਿੱਖ ਭੀ ਰੋਣ ਤੋਂ ਨਹੀਂ ਰਹਿ ਸਕੇ; ਪ੍ਰੰਤੂ ਜਿਸ ਮਕਸਦ ਲਈ ਇਸ ਅੱਗ ਨਾਲ ਖੇਡਿਆ ਗਿਆ ਸੀ, ਉਹ ਫੇਰ ਵੀ ਪੂਰਾ ਨਾ ਹੋਇਆ। ਮੋਰਚੇ ਨੂੰ ਕਤੱਈ ਕੁਚਲਣਾ ਤਾਂ ਦੂਰ ਦੀ ਗੱਲ ਸੀ, ਉਸ ਇਕ ਦਿਨ ਲਈ ਭੀ ਸਤਿਆਗ੍ਰਹਿ ਨੂੰ ਰੋਕਿਆ ਨਾ ਜਾ ਸਕਿਆ। ਮੰਜੀ ਸਾਹਿਬ ਪੁਰ ਪੁਲੀਸ ਦਾ ਕਬਜ਼ਾ ਸੀ; ਪ੍ਰਕਰਮਾਂ ਵਿੱਚ ਜਾਣ ਵਾਲਾ ਦਰਵਾਜ਼ਾ ਉਸ ਨੇ ਬੰਦ ਕਰ ਰੱਖਿਆ ਸੀ; ਗੈਸੀ ਗੋਲੇ ਸੁੱਟੇ ਜਾ ਰਹੇ ਸਨ, ਡਾਂਗਾਂ ਖੜਕ ਰਹੀਆਂ ਸਨ ਅਤੇ ਪਸਤੌਲਾਂ ਪੁਲੀਸ ਅਫ਼ਸਰਾਂ ਨੇ ਤਾਣੀਆਂ ਹੋਈਆਂ ਸਨ, ਪ੍ਰੰਤੂ ਸਿਰਲੱਥ ਸਤਿਆਗ੍ਰਹੀ ਨੌਜਵਾਨ ਫਿਰ ਭੀ ਆਪਣੇ ਕਰਤਵ ਦੀ ਪਾਲਣਾ ਤੋਂ ਪਿੱਛੇ ਨਹੀਂ ਰਹੇ। ਉਸ ਸਮੇਂ ਕੋਈ ਲੀਡਰ ਉਥੇ ਮੌਜੂਦ ਨਹੀਂ ਸੀ, ਭਾਵੇਂ ਸਰਦਾਰ ਹੁਕਮ ਸਿੰਘ ਤੇ ਬਾਵਾ ਹਰਕਿਸ਼ਨ ਸਿੰਘ ਸਨ ਉੱਥੇ ਪ੍ਰੰਤੂ ਅਮਲੀ ਤੌਰ 'ਤੇ ਪੁਲੀਸ ਨੇ ਉਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਦੇ ਦਫਤਰ ਵਿੱਚ ਨਜ਼ਰਬੰਦ

ਕੀਤਾ ਹੋਇਆ ਸੀ। ਇਸ ਪੁਰ ਭੀ ਸਤਿਆਗ੍ਰਹਿ ਹੋਣ ਤੋਂ ਰੁਕ ਨਹੀਂ ਸਕਿਆ। ਸ੍ਰੀ ਅਕਾਲ ਤਖ਼ਤ ਦੇ ਸਾਹਮਣੇ ਭਾਰੀ ਦੀਵਾਨ ਲੱਗਾ। ਪਹਿਲਾਂ ਕੁਝ ਨੌਜਵਾਨ ਸੰਗਤਾਂ ਵਿੱਚੋਂ ਨਿਕਲ ਕੇ ਬੋਲਦੇ ਰਹੇ, ਪ੍ਰੰਤੂ ਛੇਤੀ ਹੀ ਜਥੇਦਾਰ ਮੋਹਨ ਸਿੰਘ ਤੁੜ, ਜਥੇਦਾਰ ਬੂਟਾ ਸਿੰਘ ਤੇ ਜਥੇਦਾਰ ਤਾਰਾ ਸਿੰਘ ਠੇਠਰ ਪਹੁੰਚ ਗਏ ਅਤੇ ਉਨ੍ਹਾਂ ਨੇ ਸਤਿਆਗ੍ਰਹਿ ਕਰਨ ਵਾਲੇ ਸਿੰਘਾਂ ਨੂੰ ਅੱਗੇ ਆਉਣ ਲਈ ਕਿਹਾ। ੬੩ ਨੌਜਵਾਨ ਅੱਗੇ ਵਧੇ ਅਤੇ ਅਰਦਾਸਾ ਕਰਕੇ, ਮੱਥੇ ਟੇਕ ਕੇ ਤੇ ਸਿਰੋਪਾ ਲੈ ਕੇ ਪੁਲੀਸ ਦੇ ਤਸ਼ੱਦਦ ਦਾ ਮੁਕਾਬਲਾ ਸ਼ਾਂਤਮਈ ਦੇ ਅਜਿੱਤ ਹਥਿਆਰ ਨਾਲ ਕਰਨ ਲਈ ਡਟ ਗਏ। ਉਹਨਾਂ ਬਹਾਦੁਰਾਂ ਦਾ ਹੌਂਸਲਾ ਵੇਖ ਕੇ ਲੋਕ ਅਸ਼ ਅਸ਼ ਕਰ ਰਹੇ ਸਨ ਅਤੇ ਕਹਿ ਰਹੇ ਸਨ ਕਿ ਜਿਸ ਕੌਮ ਵਿੱਚ ਇਸ ਤਰ੍ਹਾਂ ਮਰਨ ਮਿਟਣ ਦਾ ਜਜ਼ਬਾ ਹੈ, ਉਸ ਨੂੰ ਸੰਸਾਰ ਦੀ ਕੋਈ ਤਾਕਤ ਨੀਚਾ ਨਹੀਂ ਵਿਖਾ ਸਕਦੀ। ਇਹ ਨੌਜਵਾਨ ਕੰਧਾਂ ਟੱਪ ਕੇ ਸ੍ਰੀ ਮੰਜੀ ਸਾਹਿਬ ਪੁੱਜੇ ਅਤੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਅਤੇ ਪੁਲੀਸ ਦੀਆਂ ਡਾਂਗਾਂ ਖਾਂਦੇ ਹੋਏ ਗ੍ਰਿਫ਼ਤਾਰ ਹੋ ਗਏ। ਇਨ੍ਹਾਂ ਸਤਿਆਗ੍ਰਹੀਆਂ ਪੁਰ ਪੁਲੀਸ ਨੂੰ ਲਾਠੀ ਬਰਸਾਉਂਦਿਆਂ ਵੇਖ ਕੇ ਗੁਰੂ ਕੇ ਬਾਗ ਦੇ ਬੀ. ਟੀ. ਦੀ ਯਾਦ ਤਾਜ਼ਾ ਹੋ ਰਹੀ ਸੀ।

## ਪੰਥਕ ਅਖ਼ਬਾਰਾਂ ਨੂੰ ਅੰਨ੍ਹੇ ਵਾਲਾ ਜੱਫਾ

੪ ਜੁਲਾਈ ਨੂੰ ਅੰਮ੍ਰਿਤਸਰ ਵਿੱਚ ਪੁਲੀਸ ਐਕਸ਼ਨ ਸੋਚੀ-ਸਮਝੀ ਹੋਈ ਸਕੀਮ ਅਨੁਸਾਰ ਕੀਤਾ ਗਿਆ ਅਤੇ ਇਸ ਐਕਸ਼ਨ ਦੀਆਂ ਅੱਤਿਆਚਾਰੀ ਖ਼ਬਰਾਂ ਨੂੰ ਰੋਕਣ ਲਈ ਪੰਥਕ ਅਖ਼ਬਾਰਾਂ ਨੂੰ ਬੰਦ ਕਰਨਾ ਜ਼ਰੂਰੀ ਸਮਝਿਆ ਗਿਆ। ਭਾਰਤ ਦੇ ਵਿਧਾਨ ਵਿੱਚ ਕੋਈ ਕਾਨੂੰਨ ਅਜਿਹਾ ਨਹੀਂ ਕਿ ਜਿਸ ਨਾਲ ਅਖ਼ਬਾਰ ਦਾ ਪ੍ਰਕਾਸ਼ਨ ਰੋਕ ਦਿੱਤਾ ਜਾਵੇ; ਪ੍ਰੰਤੂ ਕਾਨੂੰਨ ਨੂੰ ਤੋੜ-ਮਰੋੜ ਕੇ ਹਾਕਮ ਜ਼ਰੂਰ ਕੋਈ ਰਸਤਾ ਆਪਣੇ ਮਤਲਬ ਦਾ ਕੱਢ ਲਿਆ ਕਰਦੇ ਹਨ।

੪ ਜੁਲਾਈ ਦਾ ਦਿਨ ਚੜ੍ਹਿਆ ਤੇ ਰਾਤ ਪੈ ਗਈ। ਰੋਜ਼ਾਨਾ 'ਪ੍ਰਭਾਤ' ਤੇ 'ਅਕਾਲੀ' ਦੇ ਦਫ਼ਤਰ ਵਿੱਚ ਅੰਮ੍ਰਿਤਸਰ ਦੀਆਂ ਖ਼ਬਰਾਂ ਪੁੱਜੀਆਂ ਅਤੇ

ਉਹ ਪ੍ਰੈਸ ਦੇ ਹਵਾਲੇ ਕਰ ਦਿੱਤੀਆਂ ਗਈਆਂ। ਡਾਕ ਐਡੀਸ਼ਨ ਗੱਡੀਆਂ 'ਤੇ ਚਾੜ੍ਹੀਆਂ ਜਾ ਚੁੱਕੀਆਂ ਸਨ। ਸਟਾਪ ਪ੍ਰੈਸ ਨਾਲ ਮਾਰਨਿੰਗ ਐਡੀਸ਼ਨਾਂ ਦੀਆਂ ਆਖਰੀ ਕਾਪੀਆਂ ਮਸ਼ੀਨਾਂ ਪੁਰ ਚੜ੍ਹ ਚੁੱਕੀਆਂ ਸਨ। ਰਾਤ ਦਾ ਇਕ ਪਹਿਰ ਲੰਘ ਚੁੱਕਿਆ ਸੀ ਤੇ ਦਫ਼ਤਰੀ ਮਾਰਨਿੰਗ ਐਡੀਸ਼ਨ ਤੋਰਨ ਦੀਆਂ ਤਿਆਰੀਆਂ ਕਰ ਰਹੇ ਸਨ। ਦੋਹਾਂ ਅਖ਼ਬਾਰਾਂ ਦੇ ਨਿਊਜ਼ ਐਡੀਟਰ ਆਪਣੇ ਆਪਣੇ ਮੇਜ਼ਾਂ ਪੁਰ ਬੈਠੇ ਹਾਲਾਂ ਹੋਰ ਖ਼ਬਰਾਂ ਦੀ ਉਡੀਕ ਕਰ ਰਹੇ ਸਨ, ਤਾਂ ਕਿ ਕੋਈ ਗੱਲ ਰਹਿ ਨਾ ਜਾਵੇ ਕਿ ਅਚਾਨਕ ਪੁਲਿਸ ਦੀ ਇਕ ਤਕੜੀ ਧਾੜ ਦਫ਼ਤਰ ਵਿੱਚ ਆਣ ਵੜੀ। ਕੁਝ ਪੁਲਸੀਏ ਐਡੀਟਰਾਂ, ਕਾਤਬਾਂ ਤੇ ਦਫ਼ਤਰ ਦੇ ਹੋਰ ਕਰਮਚਾਰੀਆਂ ਦੇ ਸਿਰਾਂ ਪੁਰ ਖੜ੍ਹੇ ਹੋ ਗਏ ਅਤੇ ਕੁਝ ਅੱਗੇ ਪ੍ਰੈਸ ਵਿੱਚ ਜਾ ਵੜੇ। ਦੋਹਾਂ ਮਸ਼ੀਨਾਂ ਨੂੰ ਰੋਕ ਦਿੱਤਾ ਗਿਆ ਅਤੇ ਛਪੇ ਹੋਏ ਸਾਰੇ ਪਰਚਿਆਂ ਪੁਰ ਕਬਜ਼ਾ ਕਰ ਲਿਆ ਗਿਆ। ਇਸ ਤੋਂ ਇਲਾਵਾ ਅਕਾਲੀ ਅਖ਼ਬਾਰ ਦੇ ਬਣੇ ਹੋਏ ਫਰਮੇ ਅਤੇ 'ਪ੍ਰਭਾਤ' ਦੀਆਂ ਪਲੇਟਾਂ ਭੀ ਕਾਬੂ ਕਰ ਲਈਆਂ ਗਈਆਂ। ਛਪੇ ਤੇ ਅਣਛਪੇ ਲੇਖਾਂ ਦੇ ਜਿਹੜੇ ਹੱਥ-ਲਿਖਤ ਖਰੜੇ ਪੁਲੀਸ ਦੇ ਕਾਬੂ ਆ ਸਕੇ, ਉਹ ਭੀ ਉਨ੍ਹਾਂ ਸੰਭਾਲ ਲਏ। ਇਸ ਸਾਂਭ-ਸੰਭਾਲ ਦੇ ਪਿੱਛੋਂ ਪ੍ਰੈਸ ਦੇ ਬੂਹੇ ਬੰਦ ਕਰ ਕੇ ਤਾਲੇ ਮਾਰ ਦਿੱਤੇ ਗਏ।

ਇਹ ਬਿਲਕੁਲ ਅੰਨ੍ਹੇ ਦੇ ਜੱਫੇ ਵਾਲੀ ਗੱਲ ਸੀ, ਕਿਉਂਕਿ ਜਦ ਦਸ ਵਜੇ ਦੇ ਕਰੀਬ ਪੁਲੀਸ ਨੇ ਛਾਪਾ ਮਾਰਿਆ, ਉਸ ਪਾਸ ਤਲਾਸ਼ੀ ਲੈਣ, ਅਖ਼ਬਾਰ ਜ਼ਬਤ ਕਰਨ ਅਥਵਾ ਪ੍ਰੈਸ ਬੰਦ ਕਰਨ ਦਾ ਕੋਈ ਵਰੰਟ ਨਹੀਂ ਸੀ। ਪ੍ਰਬੰਧਕਾਂ ਵੱਲੋਂ ਵਰੰਟ ਵਿਖਾਉਣ ਦੀ ਵਾਰ-ਵਾਰ ਮੰਗ ਕਰਨ ਪੁਰ ਟਾਲਮਟੋਲ ਕੀਤਾ ਜਾਂਦਾ ਰਿਹਾ। ਇਸ ਪੁਰ ਜ਼ੁੰਮੇਵਾਰਾਂ ਵੱਲੋਂ ਰੋਸ ਪ੍ਰਗਟ ਕੀਤਾ ਅਤੇ ਪੁਲੀਸ ਮਾਲ ਨੂੰ ਕਬਜ਼ੇ ਵਿੱਚ ਲੈ ਕੇ ਜੋ ਫ਼ਹਿਰਿਸਤ ਬਣਾ ਰਹੀ ਸੀ, ਉਸ ਵਿੱਚ ਮਿਲਵਰਤਨ ਦੇਣ ਅਥਵਾ ਫ਼ਹਿਰਿਸਤ ਪੁਰ ਦਸਤਖ਼ਤ ਕਰਨ ਤੋਂ ਇਨਕਾਰ ਕਰ ਦਿੱਤਾ। ਪੁਲੀਸ ਆਪਣੇ ਆਪ ਇਹ ਕਾਰਵਾਈ ਕਰਦੀ ਰਹੀ ਅਤੇ ਸਵੇਰ ਦੇ ਤਿੰਨ ਵਜੇ ਤੱਕ ਫੋਲਾ-ਫਾਲੀ ਕਰਨ ਤੋਂ ਪਿੱਛੋਂ ਜੋ ਕੁਝ ਉਸ ਦਾ ਦਿਲ ਚਾਹਿਆ, ਚੁੱਕ ਕੇ ਲੈ ਗਈ। ਜਾਂਦੀ ਹੋਈ ਹਥਿਆਰਬੰਦ ਪੁਲੀਸ ਦੇ ਅੱਧੀ ਦਰਜਨ ਜਵਾਨ ਇਕ ਹੈਡ ਕਾਂਸਟੇਬਲ ਦੀ ਅਗਵਾਈ

ਹੇਠ ਪਹਿਰੇ ਪੁਰ ਬਿਠਾ ਗਈ।

'ਅਜੀਤ' ਤੇ 'ਅਕਾਲੀ ਪਤ੍ਰਿਕਾ' ਨਾਲ ਭੀ ਏਸੇ ਵੇਲੇ ਏਹੋ ਹੀ ਸਲੂਕ ਕੀਤਾ ਗਿਆ। ਸਵੇਰੇ ਪਤਾ ਕਰਨ ਤੋਂ ਪਤਾ ਲੱਗਾ ਕਿ ਪਾਬੰਦੀ ਕੇਵਲ ਪ੍ਰੈਸਾਂ ਪੁਰ ਲਾਈ ਗਈ ਹੈ; ਅਖ਼ਬਾਰ ਛਪਣ ਪੁਰ ਕੋਈ ਪਾਬੰਦੀ ਨਹੀਂ, ਇਸ ਪੁਰ ਪ੍ਰਬੰਧਕਾਂ ਨੇ ਦੂਜੇ ਪ੍ਰੈਸਾਂ ਵਿੱਚੋਂ ਅਖ਼ਬਾਰ ਛਪਾਉਣ ਦਾ ਪ੍ਰਬੰਧ ਕੀਤਾ, ਪ੍ਰੰਤੂ ਪੁਲੀਸ ਨੂੰ ਕਿਉਂਕਿ ਅਖ਼ਬਾਰਾਂ ਨਾ ਛਾਪਣ ਦੇਣ ਦੀ ਤਾਕੀਦੀ ਹਦਾਇਤ ਮਿਲੀ ਹੋਈ ਪ੍ਰਤੀਤ ਹੁੰਦੀ ਸੀ, ਇਸ ਲਈ ਉਸ ਨੇ ਸਾਰੇ ਪ੍ਰੈਸਾਂ ਨੂੰ ਤਾੜਨਾ ਕਰ ਦਿੱਤੀ ਕਿ ਜਿਹੜੀ ਭੀ ਕੋਈ ਪ੍ਰੈਸ ਇਹ ਅਖ਼ਬਾਰ ਜਾਂ ਮੋਰਚੇ ਸਬੰਧੀ ਕੋਈ ਇਸ਼ਤਿਹਾਰ ਛਾਪੇਗਾ, ਉਸ ਪੁਰ ਕਬਜ਼ਾ ਕਰ ਕੇ ਜਿੰਦਰੇ ਮਾਰ ਦਿੱਤੇ ਜਾਣਗੇ। ਪੰਜ ਜੁਲਾਈ ਨੂੰ ਹੀ ਇਸ ਮਕਸਦ ਦੀ ਲਿਖਤੀ ਚਿਤਾਵਨੀ ਸਾਰੇ ਪ੍ਰੈਸਾਂ ਨੂੰ ਦੇ ਦਿੱਤੀ ਗਈ, ਜਿਸ ਦਾ ਨਤੀਜਾ ਇਹ ਹੋਇਆ ਕਿ ਅਖ਼ਬਾਰਾਂ ਦਾ ਪ੍ਰਕਾਸ਼ਨ ਬੰਦ ਹੋ ਗਿਆ। ਚੰਡੀਗੜ੍ਹ ਜਾ ਕੇ ਹਾਈਕੋਰਟ ਦਾ ਦਰਵਾਜ਼ਾ ਖੜਕਾਇਆ ਗਿਆ। ਫਾਜ਼ਲ ਜੱਜਾਂ ਨੇ ਪਟੀਸ਼ਨ ਸੁਣਵਾਈ ਲਈ ਦਾਖਲ ਕਰ ਲਈ; ਪ੍ਰੰਤੂ ਆਰਜ਼ੀ ਤੌਰ ਪੁਰ ਪ੍ਰੈਸਾਂ ਦੀ ਵਾਪਸੀ ਦਾ ਹੁਕਮ ਦੇਣ ਤੋਂ ਇਨਕਾਰ ਕਰ ਦਿੱਤਾ। ਦੋਹਾਂ ਅਖ਼ਬਾਰਾਂ ਦੇ ਐਡੀਟਰ ਸ. ਮਹਿੰਦਰ ਸਿੰਘ ਭਾਟੀਆ ਤੇ 'ਨਾਜ਼' ਸਾਹਿਬ ਚੰਡੀਗੜ੍ਹ ਤੋਂ ਵੀ ਨਿਰਾਸ਼ ਹੋ ਕੇ ਵਾਪਸ ਆ ਗਏ।

ਚਾਰੇ ਅਖ਼ਬਾਰ ੪ ਤੋਂ ਲੈ ਕੇ ੯ ਜੁਲਾਈ ਤਕ ਬੰਦ ਰਹੇ; ਪ੍ਰੰਤੂ ਮਾਲੂਮ ਹੁੰਦਾ ਹੈ ਕਿ ਮਹਾਸ਼ਾ ਅਸ਼ਵਨੀ ਕੁਮਾਰ ਡਿਪਟੀ ਸੁਪ੍ਰਡੰਟ ਪੁਲੀਸ ਨੇ ਮੋਰਚੇ ਨੂੰ ਕੁਚਲਣ ਲਈ ਪੰਜਾਂ ਦਿਨਾਂ ਲਈ ਜਿਥੇ ਪੁਲੀਸ ਐਕਸ਼ਨ ਦੀ ਅਜ਼ਾਦੀ ਲਈ ਸੀ, ਉਸ ਦਾ ਇਕ ਹਿੱਸਾ ਇਤਨੇ ਦਿਨ ਇਨ੍ਹਾਂ ਪੰਥਕ ਅਖ਼ਬਾਰਾਂ ਨੂੰ ਬੰਦ ਰੱਖਣਾ ਭੀ ਸੀ, ਤਾਂ ਜੋ ਉਹ ਜੋ ਮਰਜ਼ੀ ਕਰੇ ਅਤੇ ਉਸ ਦੀਆਂ ਵਧੀਕੀਆਂ ਦੀਆਂ ਖ਼ਬਰਾਂ ਅਖ਼ਬਾਰਾਂ ਰਾਹੀਂ ਬਾਹਰ ਨਾ ਨਿਕਲਣ। ਇਸ ਲਈ ਕੇਵਲ ਇਹ ਅਖ਼ਬਾਰ ਹੀ ਬੰਦ ਨਹੀਂ ਕੀਤੇ; ਸਗੋਂ ਹੋਰ ਅਖ਼ਬਾਰਾਂ ਨੂੰ ਖ਼ਬਰਾਂ ਛਾਪਣ ਤੋਂ ਭੀ ਰੋਕਿਆ ਗਿਆ; ਪ੍ਰੰਤੂ ਇਹ ਖੇਡ ਕੇਵਲ ਪੰਜਾਂ ਦਿਨਾਂ ਲਈ ਹੀ ਖੇਡੀ ਗਈ ਸੀ। ਪੰਜਾਂ ਦਿਨਾਂ ਦੇ ਲੰਘ ਜਾਣ ਪਿੱਛੋਂ ਅਖ਼ਬਾਰਾਂ ਪੁਰ ਇਹ

ਜੱਥਾ ਆਪਣੇ ਆਪ ਢਿੱਲਾ ਹੋਣਾ ਸ਼ੁਰੂ ਹੋ ਗਿਆ। ਸਿਟੀ ਮੈਜਿਸਟ੍ਰੇਟ ਦੀ ਮਨਜ਼ੂਰੀ ਨਾਲ ਪ੍ਰੈਸ ਵਾਪਸ ਹੋ ਗਿਆ। ਜਿਹੜਾ ਸਾਮਾਨ ਪੁਲੀਸ ਲੈ ਗਈ ਸੀ ਉਹ ਉਸ ਨੇ ਵਾਪਸ ਕਰ ਦਿੱਤਾ। ੮ ਜੁਲਾਈ ਨੂੰ ਇਹ ਸਾਮਾਨ ਵਾਪਸ ਲੈਂਦਿਆਂ ਰਾਤ ਦੇ ੧੧ ਵੱਜ ਗਏ, ਇਸ ਲਈ ਅਖ਼ਬਾਰਾਂ ਦਾ ਕੰਮ ੯ ਤਾਰੀਖ਼ ਨੂੰ ਸ਼ੁਰੂ ਹੋ ਗਿਆ ਅਤੇ ੧੦ ਤਾਰੀਖ ਦੀ ਸਵੇਰ ਨੂੰ ਪੰਥਕ ਅਖ਼ਬਾਰਾਂ ਫੇਰ ਪਾਠਕਾਂ ਦੇ ਹੱਥਾਂ ਵਿੱਚ ਸਨ।

## ਪੁਲੀਸ ਦੀਆਂ ਗਿੱਦੜ ਚਾਲਾਂ

੪ ਜੁਲਾਈ ਨੂੰ ਆਪਣੀ ਪੁਲੀਸ ਦੀ ਸਾਰੀ ਤਾਕਤ ਵਰਤ ਕੇ ਮਹਾਸ਼ਾ ਅਸ਼ਵਨੀ ਕੁਮਾਰ ਨੇ ਭਿਆਨਕ ਅੱਤਿਆਚਾਰ ਜਿਸ ਮਕਸਦ ਲਈ ਕੀਤੇ ਸਨ ਉਹ ਪੂਰਾ ਨਾ ਹੋ ਸਕਿਆ। ਉਸ ਦਾ ਖਿਆਲ ਸੀ ਕਿ ਮੰਜੀ ਸਾਹਿਬ ਅਥਵਾ ਦੀਵਾਨ ਅਸਥਾਨ ਪੁਰ ਕਬਜ਼ਾ ਕਰ ਕੇ ਤੇ ਦਰਬਾਰ ਸਾਹਿਬ ਦੀ ਨਾਕਾਬੰਦੀ ਕਰ ਕੇ ਉਹ ਮੋਰਚੇ ਨੂੰ ਫੇਲ੍ਹ ਕਰਨ ਲਈ ਕਾਮਯਾਬ ਹੋ ਜਾਵੇਗੀ ਇਸ ਲਈ ਉਸ ਨੇ ਪੁਲੀਸ ਐਕਸ਼ਨ ਦੇ ਨਾਲ ਹੀ ਮੰਜੀ ਸਾਹਿਬ ਵਿੱਚ ਛਾਉਣੀ ਪਾ ਲਈ। ਸ੍ਰੀ ਗੁਰੂ ਰਾਮ ਦਾਸ ਲੰਗਰ, ਪ੍ਰਕਾਸ਼ ਅਸਥਾਨ ਅਤੇ ਸ਼੍ਰੋ: ਅ: ਦਲ ਦੇ ਸਤਿਆਗ੍ਰਹੀਆਂ ਲਈ ਜਾਰੀ ਕੀਤੇ ਲੰਗਰ ਪੁਰ ਕਬਜ਼ਾ ਕਰ ਲਿਆ। ਉਥੋਂ ਆਟਾ, ਦਾਲਾਂ, ਘਿਓ ਤੇ ਬਰਤਨ ਚੁੱਕ ਕੇ ਲੈ ਗਈ। ਪੁਲੀਸ ਦੀ ਮਾਰ ਤੋਂ ਬਾਬਾ ਅਟੱਲ ਤੇ ਕੌਲਸਰ ਸਰੋਵਰ ਦੀ ਪਵਿੱਤਰਤਾ ਭੀ ਬਚ ਨਾ ਸਕੀ। ਬਾਵਰਦੀ ਪੁਲਿਸ ਬਾਬਾ ਸਾਹਿਬ ਦੇ ਸਿਖਰ ਪੁਰ ਜਾ ਪੁੱਜੀ ਅਤੇ ਕੌਲਸਰ ਦੀਆਂ ਪ੍ਰਕਰਮਾਂ ਵਿੱਚ ਹਰਲ-ਹਰਲ ਕਰ ਕੇ ਫਿਰਦੀ ਹੋਈ ਵਿਖਾਈ ਦੇਣ ਲੱਗੀ।

ਸਭ ਤੋਂ ਕਮੀਨਾ ਹਥਿਆਰ ਪੁਲੀਸ ਨੇ ੪ ਜੁਲਾਈ ਤੋਂ ਹੀ ਇਹ ਵਰਤਣਾ ਸ਼ੁਰੂ ਕਰ ਦਿੱਤਾ ਕਿ ਸ੍ਰੀ ਦਰਬਾਰ ਸਾਹਿਬ ਵਿੱਚ ਕੜਾਹ ਪ੍ਰਸ਼ਾਦ ਅਤੇ ਰੋਟੀਆਂ ਲੈ ਜਾਣ ਦੀ ਮਨਾਹੀ ਕਰ ਦਿੱਤੀ। ਰੋਟੀਆਂ ਤੇ ਪ੍ਰਸ਼ਾਦ ਲੈ ਜਾਣ ਵਾਲੇ ਵੀਰਾਂ ਤੇ ਬੀਬੀਆਂ ਨੂੰ ਪੁਲੀਸ ਰੋਕਦੀ; ਉਹਨਾਂ ਤੋਂ ਰੋਟੀਆਂ ਤੇ ਪ੍ਰਸ਼ਾਦ ਖੋਹ ਲੈਂਦੀ; ਉਹਨਾਂ ਦੀ ਬੇਇਜ਼ਤੀ ਕਰਦੇ ਅਤੇ ਫੇਰ ਫੜ ਕੇ

ਕੋਤਵਾਲੀ ਲੈ ਜਾਂਦੀ। ਪ੍ਰੰਤੂ ਇਸ ਦੇ ਬਾਵਜੂਦ ਸ੍ਰੀ ਅਕਾਲ ਤਖ਼ਤ ਸਾਹਿਬ ਪੁਰ ਸੰਗਤਾਂ ਵੱਲੋਂ ਲਿਆਂਦੇ ਗਏ ਪ੍ਰਸ਼ਾਦਿਆਂ ਦਾ ਢੇਰ ਲੱਗ ਗਿਆ। ਲੋੜ ਤੋਂ ਵੱਧ ਪ੍ਰਸ਼ਾਦੇ ਆਉਣ ਕਰਕੇ ਪ੍ਰਬੰਧਕਾਂ ਨੂੰ ਸੰਗਤਾਂ ਪਾਸ ਬੇਨਤੀ ਕਰਨੀ ਪਈ ਕਿ ਉਹ ਹੋਰ ਪ੍ਰਸ਼ਾਦੇ ਨਾ ਲਿਆਉਣ। ਪੁਲੀਸ ਦੀ ਪ੍ਰਸ਼ਾਦੇ ਰੋਕਣ ਦੀ ਕਮੀਨੀ ਹਰਕਤ ਚਾਰ-ਪੰਜ ਦਿਨ ਜਾਰੀ ਰਹੀ।

ਸਤਿਆਗ੍ਰਹਿ ਦਾ ਮੈਦਾਨ ਗਰਮ ਰਿਹਾ। ਅਕਾਲੀ ਹਾਈ ਕਮਾਂਡ ਵੱਲੋਂ ੫ ਜੁਲਾਈ ਨੂੰ ਸਤਿਆਗ੍ਰਹੀਆਂ ਦਾ ਰਸਤਾ ਤਬਦੀਲ ਕਰ ਦਿੱਤਾ ਗਿਆ। ਇਸ ਦਿਨ ਅੰਮ੍ਰਿਤਸਰ ਦੇ ਸ. ਪੂਰਨ ਸਿੰਘ ਦੀ ਜਥੇਦਾਰੀ ਹੇਠਾਂ ੫੨ ਸਿੰਘਾਂ ਦੇ ੧੩ ਜਥੇ ਸਤਿਆਗ੍ਰਹਿ ਲਈ ਘੰਟਾ ਘਰ ਦੇ ਚੌਕ ਵਿੱਚ ਨਿਕਲੇ ਅਤੇ ਨਾਅਰੇ ਮਾਰਦੇ ਹੋਏ ਗ੍ਰਿਫ਼ਤਾਰ ਹੋ ਗਏ।

## ਹਿੰਦੂ ਸਿੱਖ ਫਸਾਦ ਦੀ ਸਾਜ਼ਿਸ਼ ?

ਹੁਣ ਮਹਾਸ਼ਾ ਅਸ਼ਵਨੀ ਕੁਮਾਰ ਨੂੰ ਸਮਝ ਆ ਗਈ ਕਿ ਸਖਤੀ ਨਾਲ ਮੋਰਚਾ ਨਹੀਂ ਕੁਚਲਿਆ ਜਾ ਸਕਦਾ। ੬ ਜੁਲਾਈ ਨੂੰ ਡਾਕਟਰ ਨਿਰੰਜਨ ਸਿੰਘ ਅਤੇ ਡਾਕਟਰ ਭਾਗ ਸਿੰਘ ਦੀ ਅਗਵਾਈ ਹੇਠਾਂ ੪੪ ਸਿੰਘਾਂ ਦੇ ੧੧ ਜਥੇ ਜਦ ਸ੍ਰੀ ਅਕਾਲ ਤਖ਼ਤ ਤੋਂ ਮੋਰਚੇ ਲਈ ਰਵਾਨਾ ਹੋਣ ਲੱਗੇ ਤਾਂ ਅਕਾਲੀ ਹਾਈ ਕਮਾਂਡ ਨੂੰ ਇਤਲਾਹ ਮਿਲੀ ਕਿ ਮੋਰਚੇ ਨੂੰ ਕੁਚਲਣ ਲਈ ਹਿੰਦੂ ਸਿੱਖ ਫਸਾਦ ਕਰਾਉਣ ਦੀ ਸਾਜਿਸ਼ ਘੜੀ ਜਾ ਚੁੱਕੀ ਹੈ ਅਤੇ ਉਸ ਲਈ ਸਾਦੇ ਕਪੜਿਆਂ ਵਿੱਚ ਕੁਝ ਪੁਲਸੀਏ ਤੇ ਕੁਝ ਹੋਰ ਸ਼ਰਾਰਤੀਆਂ ਨੂੰ ਤਿਆਰ ਕਰਕੇ ਸਤਿਆਗ੍ਰਹੀਆਂ ਦੇ ਰਸਤੇ ਵਿੱਚ ਖੜ੍ਹਾ ਕੀਤਾ ਹੋਇਆ ਹੈ। ਹੋਰ ਪੜਤਾਲ ਕਰਨ ਪੁਰ ਪਤਾ ਲੱਗਾ ਕਿ ਪੁਲਿਸ ਨੇ ਆਪਣੀ ਪਿਕਟ ਚੌਂਕ ਘੰਟਾ ਘਰ ਤੋਂ ਚੁੱਕ ਕੇ ਚੌਂਕ ਫੁਹਾਰਾ ਵਿੱਚ ਬਿਠਾ ਦਿੱਤੀ ਹੈ ਅਤੇ ਰਸਤੇ ਦੀ ਇਕ ਗਲੀ ਵਿੱਚ ਕੋਈ ਦੋ ਸੌ ਸ਼ਰਾਰਤੀ ਫਸਾਦ ਸ਼ੁਰੂ ਕਰਨ ਲਈ ਖੜ੍ਹੇ ਕੀਤੇ ਹੋਏ ਹਨ। ਇਹ ਭੀ ਇਤਲਾਹ ਮਿਲੀ ਕਿ ਸਾਜਿਸ਼ ਦਾ ਵਿਸਥਾਰ ਇਹ ਹੈ ਕਿ ਫਸਾਦ ਕਰਕੇ ੪੮ ਜਾਂ ੭੨ ਘੰਟੇ ਦਾ ਕਰਫ਼ਿਊ ਲਾ ਕੇ ਮੋਰਚੇ ਨੂੰ ਕੁਚਲ ਦਿੱਤਾ ਜਾਵੇ। ਇਹ ਪਤਾ ਲੱਗਣ ਪੁਰ ਅਕਾਲੀ ਹਾਈ ਕਮਾਂਡ ਨੇ

ਇਸ ਸਾਜਿਸ਼ ਨੂੰ ਫੇਲ੍ਹ ਕਰਨ ਲਈ ਸਤਿਆਗ੍ਰਹੀ ਜਥਿਆਂ ਨੂੰ ਮਾਰਚ ਦਾ ਹੁਕਮ ਦੇ ਦਿੱਤਾ ਅਤੇ ਨਾਲ ਹੀ ਹਦਾਇਤ ਕੀਤੀ ਕਿ ਘੰਟਾ ਘਰ ਵਾਲੇ ਪਲੇਟ ਫਾਰਮ ਤੋਂ ਜੋ ਹਦਾਇਤਾਂ ਉਨ੍ਹਾਂ ਨੂੰ ਮਿਲਣ ਉਸ ਪੁਰ ਅਮਲ ਕੀਤਾ ਜਾਵੇ। ਉਥੋਂ ਜੋ ਹਦਾਇਤ ਮਿਲੀ ਉਹ ਇਹ ਸੀ ਕਿ ਜਥੇ ਸਿੱਧੇ ਆਹਲੂਵਾਲੀਆਂ ਦੇ ਕਟੜੇ ਵਿੱਚੋਂ ਦੀ ਚੌਂਕ ਫੁਹਾਰੇ ਨੂੰ ਨਾ ਜਾਣ, ਸਗੋਂ ਸੱਟੀ ਬਜ਼ਾਰ ਵਿੱਚੋਂ ਦੀ ਹੁੰਦੇ ਹੋਏ ਸ੍ਰੀ ਗੁਰੂ ਰਾਮਦਾਸ ਸਰਾਂ ਦੇ ਉਸ ਨਾਕੇ ਪੁਰ ਪੁੱਜ ਜਾਣ ਕਿ ਜਿਥੇ ਪੁਲੀਸ ਪਿਛਲੇ ਦੋ ਮਹੀਨੇ ਗ੍ਰਿਫ਼ਤਾਰੀਆਂ ਕਰਦੀ ਰਹੀ ਹੈ। ਏਸੇ ਤਰ੍ਹਾਂ ਹੋਇਆ ਅਤੇ ਨਿਯਤ ਨਾਅਰੇ ਮਾਰਦੇ ਹੋਏ ਜਥੇ ਉਸ ਪਾਸੇ ਨੂੰ ਮਾਰਚ ਕਰਨ ਲੱਗੇ। ਪੁਲੀਸ ਨੂੰ ਇਸ ਨਾਲ ਬੜੀ ਪ੍ਰੇਸ਼ਾਨੀ ਹੋਈ ਅਤੇ ਉਸ ਦੇ ਕੁਝ ਅਫ਼ਸਰਾਂ ਵੱਲੋਂ ਸਤਿਆਗ੍ਰਹੀਆਂ ਨੂੰ ਕਿਹਾ ਗਿਆ ਕਿ ਉਹ ਕਟੜਾ ਆਹਲੂਵਾਲੀਆਂ ਵਿੱਚ ਦੀ ਹੁੰਦੇ ਹੋਏ ਚੌਂਕ ਫੁਹਾਰੇ ਵਿੱਚ ਜਾ ਕੇ ਗ੍ਰਿਫ਼ਤਾਰੀ ਦੇਣ, ਪ੍ਰੰਤੂ ਉਨ੍ਹਾਂ ਅੱਗੋਂ ਖੜਕਵਾਂ ਉੱਤਰ ਦਿੱਤਾ ਕਿ ਨਾਅਰਿਆਂ ਪੁਰ ਪਾਬੰਦੀ ਤਾਂ ਸਾਰੇ ਸ਼ਹਿਰ ਸਗੋਂ ਜ਼ਿਲ੍ਹੇ ਵਿੱਚ ਹੈ, ਇਸ ਲਈ ਅਸੀਂ ਕਿਸੇ ਖਾਸ ਥਾਂ ਕਿਉਂ ਜਾਈਏ? ਪਾਬੰਦੀ ਤੋੜ ਰਹੇ ਹਾਂ, ਫੜ ਲਓ। ਇਸ ਤਰ੍ਹਾਂ ਉਨ੍ਹਾਂ ਨੂੰ ਲਾਰੀ ਵਿੱਚ ਬਿਠਾ ਲਿਆ ਗਿਆ। ਇਸ ਤਰ੍ਹਾਂ ਪੰਜ ਤਾਰੀਖ਼ ਭੀ ਗਈ। ਕਾਂਗਰਸੀ ਤੇ ਆਰੀਆ ਸਮਾਜੀ ਅਖ਼ਬਾਰਾਂ ਵਿੱਚ ਪਹਿਲਾਂ ਹੀ ਖ਼ੂਬ ਰੌਲਾ ਪਵਾ ਦਿੱਤਾ ਸੀ ਕਿ ਸ਼ਹਿਰ ਵਿੱਚ ਹਿੰਦੂ ਸਿੱਖ ਫਸਾਦ ਦਾ ਸਖ਼ਤ ਖ਼ਤਰਾ ਹੈ, ਪ੍ਰੰਤੂ ਅਕਾਲੀ ਹਾਈ ਕਮਾਂਡ ਦੀ ਸਿਆਣਪ ਨਾਲ ਇਹ ਸਾਜਿਸ਼ ਭੀ ਖ਼ਤਮ ਹੋ ਗਈ। ਅਕਾਲੀ ਦਲ ਦੇ ਵੈਰੀ ਕਿਸੇ ਭਿਆਨਕ ਖ਼ਬਰ ਸੁਣਨ ਦੀ ਤਿਆਰੀ ਕਰ ਰਹੇ ਸਨ; ਪ੍ਰੰਤੂ ਤਮਾਸ਼ਾ ਕੋਈ ਵੀ ਨਾ ਹੋਇਆ।

ਮਹਾਸ਼ਾ ਅਸ਼ਵਨੀ ਕੁਮਾਰ ਦੇ ਮੰਗੇ ਹੋਏ ਪੰਜਾਂ ਦਿਨਾਂ ਵਿੱਚੋਂ ਦੋ ਚਲੇ ਗਏ ਤੇ ਤਿੰਨ ਦਿਨ ਬਾਕੀ ਰਹਿ ਗਏ; ਪ੍ਰੰਤੂ ਇਹਨਾਂ ਦੋਹਾਂ ਵਿੱਚ ਹੀ ਉਸ ਨੇ ਸਾਰੇ ਹਥਿਆਰ ਅਜ਼ਮਾ ਕੇ ਵੇਖ ਲਏ। ਮੰਜੀ ਸਾਹਿਬ ਵਾਲੇ ਸਾਰੇ ਇਲਾਕੇ ਪੁਰ ਛਾਉਣੀ ਪਾਉਣ ਤੇ ਦਰਬਾਰ ਸਾਹਿਬ ਦੀ ਨਾਕਾਬੰਦੀ ਤੋਂ ਇਲਾਵਾ ਉਸ ਨੂੰ ਸ਼ਹਿਰ ਵਿੱਚ ਮੋਰਚੇ ਦੇ ਜਿਹੜੇ ਹਮਦਰਦ ਨਜ਼ਰ ਆਏ ਸਭ ਗ੍ਰਿਫ਼ਤਾਰ ਕਰ ਕੇ ਜੇਲ੍ਹ ਵਿੱਚ ਸੁੱਟ ਦਿੱਤੇ ਗਏ। ਰੇਲ ਗੱਡੀਆਂ ਤੇ ਬੱਸਾਂ

ਵਿੱਚੋਂ ਉਤਰਨ ਵਾਲਿਆਂ ਦੀ ਸਖ਼ਤ ਨਿਗਰਾਨੀ ਕੀਤੀ ਜਾਂਦੀ ਅਤੇ ਜਿਸ ਪੁਰ ਵੀ ਮੋਰਚੇ ਲਈ ਆਉਣ ਦਾ ਸ਼ੱਕ ਹੁੰਦਾ, ਗ੍ਰਿਫ਼ਤਾਰ ਕਰ ਜੇਲ੍ਹ ਭੇਜ ਦਿੱਤਾ ਜਾਂਦਾ, ਪ੍ਰੰਤੂ ਇਸ ਦੇ ਬਾਵਜੂਦ ਸੈਂਕੜੇ ਸਿੰਘ ਰੋਜ਼ ਮੋਰਚੇ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਆਣ ਪੁੱਜਦੇ ।

## ਗ੍ਰਿਫ਼ਤਾਰੀਆਂ ਬੰਦ

੭ ਜੁਲਾਈ ਨੂੰ ਸ. ਹਜ਼ਾਰਾ ਸਿੰਘ ਹੁਸ਼ਿਆਰਪੁਰੀ ਦੀ ਜਥੇਦਾਰੀ ਹੇਠਾਂ ੫੬ ਸਿੰਘਾਂ ਦੇ ੧੪ ਜਥੇ ਸੱਤਿਆਗ੍ਰਹਿ ਲਈ ਨਿਕਲੇ ਅਤੇ ਅਕਾਲੀ ਹਾਈ ਕਮਾਂਡ ਦੇ ਹੁਕਮ ਅਨੁਸਾਰ ੬ ਜੁਲਾਈ ਵਾਲੇ ਰਸਤੇ ਪੁਰ ਹੀ ਨਾਅਰੇ ਲਾਉਂਦੇ ਹੋਏ ਅੱਗੇ ਵਧਣ ਲੱਗੇ । ਪੁਲੀਸ ਸ੍ਰੀ ਗੁਰੂ ਰਾਮ ਦਾਸ ਸਰਾਂ ਵਾਲੇ ਨਾਕੇ ਪੁਰ, ਜਿਥੇ ਹੁਣ ਤਕ ਸੱਤਿਆਗ੍ਰਹੀ ਗ੍ਰਿਫ਼ਤਾਰ ਹੁੰਦੇ ਰਹੇ ਸਨ, ਭਾਰੀ ਗਿਣਤੀ ਵਿੱਚ ਮੌਜੂਦ ਸੀ; ਪ੍ਰੰਤੂ ਉਸ ਨੇ ਕੋਈ ਗ੍ਰਿਫ਼ਤਾਰੀ ਨਹੀਂ ਕੀਤੀ । ਪੁਲੀਸ ਵੱਲੋਂ ਕੋਈ ਗ੍ਰਿਫ਼ਤਾਰੀ ਨਾ ਹੋਣ ਪੁਰ ਸੱਤਿਆਗ੍ਰਹੀ ਹੋਰ ਅੱਗੇ ਵਧੇ ਅਤੇ ਚੌਂਕ ਬਾਬਾ ਸਾਹਿਬ, ਚੌਂਕ ਕਰੋੜੀ, ਚੌਂਕ ਮੰਨਾ ਸਿੰਘ ਅਤੇ ਚੌਂਕ ਪਰਾਗਦਾਸ ਵਿੱਚ ਦੀ ਕੋਈ ਇਕ ਮੀਲ ਦਾ ਚੱਕਰ ਕੱਟਦੇ ਅਤੇ ਨਾਅਰੇ ਲਾਉਂਦੇ ਹੋਏ ਮੰਜੀ ਸਾਹਿਬ ਪੁੱਜ ਗਏ ਅਤੇ ਉਥੇ ਡੇਰੇ ਲਾ ਕੇ ਬੈਠ ਗਏ । ਪੁਲੀਸ ਉਥੇ ਭੀ ਭਾਰੀ ਗਿਣਤੀ ਵਿੱਚ ਛਾਉਣੀ ਪਾਈ ਬੈਠੀ ਸੀ; ਪ੍ਰੰਤੂ ਉਹਨਾਂ ਨੂੰ ਗ੍ਰਿਫ਼ਤਾਰ ਨਹੀਂ ਕੀਤਾ ਗਿਆ । ੮, ੯ ਅਤੇ ੧੦ ਜੁਲਾਈ ਨੂੰ ਭੀ ਸਤਿਆਗ੍ਰਹਿ ਹੋਇਆ । ਜਥੇ ਨਾਅਰੇ ਲਾਉਂਦੇ ਹੋਏ ਨਿਕਲੇ ਪਰ ਪੁਲੀਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਨਹੀਂ ਕੀਤਾ ।

## ਸ. ਹੁਕਮ ਸਿੰਘ ਤੇ ਬਾਵਾ ਜੀ ਗ੍ਰਿਫ਼ਤਾਰ

ਸੱਚਰ ਸਰਕਾਰ ਤੇ ਉਸ ਦੀ ਪੁਲੀਸ ਨੇ ਇਕ ਪਾਸੇ ਲੂੰਬੜ ਚਾਲਾਂ ਚੱਲ ਕੇ ਮੋਰਚੇ ਦੇ ਮੈਦਾਨ ਵਿੱਚੋਂ ਭੱਜਣ ਦੇ ਰਾਹ ਤਲਾਸ਼ ਕਰ ਲਏ ਅਤੇ ਦੂਜੇ ਪਾਸੇ ਜੇਲ੍ਹ ਵਿੱਚੋਂ ਬਾਹਰ ਬੈਠੇ ਦੋ ਵੱਡੇ ਲੀਡਰਾਂ ਬਾਵਾ ਹਰਕਿਸ਼ਨ ਸਿੰਘ ਜੀ ਅਤੇ ਸਰਦਾਰ ਹੁਕਮ ਸਿੰਘ ਜੀ ਨੂੰ ਭੀ ਗ੍ਰਿਫ਼ਤਾਰ ਕਰ ਕੇ ਜੇਲ੍ਹ ਵਿੱਚ

ਬੰਦ ਕਰਨਾ ਜ਼ਰੂਰੀ ਸਮਝਿਆ। ਸ. ਹੁਕਮ ਸਿੰਘ ਇਸ ਸਮੇਂ ਅਮਲੀ ਤੌਰ ਪੁਰ ਮੋਰਚੇ ਨੂੰ ਚਲਾ ਰਹੇ ਸਨ, ਪ੍ਰੰਤੂ ਬਾਵਾ ਜੀ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਕੰਮ ਦੀ ਵੇਖ-ਭਾਲ ਦੇ ਸਿਲਸਿਲੇ ਵਿੱਚ ਕਮੇਟੀ ਦੇ ਦਫ਼ਤਰ ਵਿੱਚ ਡੇਰੇ ਲਾਈ ਬੈਠੇ ਸਨ। ੭ ਜੁਲਾਈ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਦੀਵਾਨ ਵਿੱਚ ਤਕਰੀਰ ਕਰਨ ਦੇ ਪਿੱਛੋਂ ਜਦ ਸਰਦਾਰ ਹੁਕਮ ਸਿੰਘ ਜੀ ਵਾਪਸ ਗੁ: ਪ੍ਰ: ਕਮੇਟੀ ਦੇ ਦਫ਼ਤਰ ਵੱਲ ਜਾ ਰਹੇ ਸਨ ਤਾਂ ਉਨ੍ਹਾਂ ਨੂੰ ਰਸਤੇ ਵਿੱਚ ਹੀ ਇਕ ਪੁਲੀਸ ਅਫ਼ਸਰ ਨੇ ਦੱਸਿਆ ਕਿ ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਵਰੰਟ ਆ ਚੁੱਕੇ ਹਨ ਅਤੇ ਉਹ ਛੇਤੀ ਤੋਂ ਛੇਤੀ ਤਿਆਰ ਹੋ ਜਾਣ। ਇਸ ਪੁਰ ਸਰਦਾਰ ਜੀ ਇਸ਼ਨਾਨ ਆਦਿ ਕਰਕੇ ਕੋਈ ਅੱਧੇ ਘੰਟੇ ਪਿੱਛੋਂ ਗ੍ਰਿਫ਼ਤਾਰੀ ਦੇਣ ਲਈ ਹੇਠਾਂ ਆ ਗਏ ਤੇ ਉਨ੍ਹਾਂ ਨੇ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ ਲਾਉਂਦੇ ਹੋਏ ਗ੍ਰਿਫ਼ਤਾਰੀ ਦਿੱਤੀ। ਪੁਲੀਸ ਉਨ੍ਹਾਂ ਨੂੰ ਇਕ ਜੀਪ ਵਿੱਚ ਬਿਠਾ ਕੇ ਜੇਲ੍ਹ ਲੈ ਗਈ। ਬਾਵਾ ਹਰਕਿਸ਼ਨ ਸਿੰਘ ਜੀ ਨੂੰ ਇਸ ਤੋਂ ਪਹਿਲਾਂ ਹੀ ਪੁਲੀਸ ਜੀਪ ਵਿੱਚ ਬਿਠਾ ਕੇ ਜੇਲ੍ਹ ਪੁਚਾ ਚੁੱਕੀ ਸੀ। ਸਰਦਾਰ ਗਿਆਨ ਸਿੰਘ ਜੀ ਰਾੜੇ ਵਾਲਾ ਇਸ ਸਮੇਂ ਤਕ ਅੰਮ੍ਰਿਤਸਰ ਪੁੱਜ ਚੁੱਕੇ ਸਨ। ਗ੍ਰਿਫ਼ਤਾਰੀ ਤੋਂ ਪਹਿਲਾਂ ਬਾਵਾ ਜੀ ਨੇ ਉਨ੍ਹਾਂ ਨੂੰ ਆਪਣੀ ਥਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣਾ ਕੇ ਚਾਰਜ ਉਨ੍ਹਾਂ ਦੇ ਹਵਾਲੇ ਕੀਤਾ ਅਤੇ ਜੇਲ੍ਹ ਚਲੇ ਗਏ।

## ਚੀਫ਼ ਖਾਲਸਾ ਦੀਵਾਨ

ਚੀਫ਼ ਖਾਲਸਾ ਦੀਵਾਨ ਨਰਮ ਸਿੱਖਾਂ ਦੀ ਜਮਾਤ ਹੈ ਅਤੇ ਇਸ ਤੋਂ ਪਹਿਲਾਂ ਉਸ ਵੱਲੋਂ ਕਦੇ ਕਿਸੇ ਰਾਜਸੀ ਮੋਰਚੇ ਨਾਲ ਹਮਦਰਦੀ ਨਹੀਂ ਸੀ ਕੀਤੀ ਗਈ, ਪ੍ਰੰਤੂ ਇਸ ਵਾਰ ਉਹ ਸ਼੍ਰੋਮਣੀ ਅਕਾਲੀ ਦਲ ਦੇ ਸ਼ਹਿਰੀ ਅਜ਼ਾਦੀ ਦੇ ਇਸ ਮੋਰਚੇ ਨਾਲ ਹਮਦਰਦੀ ਪ੍ਰਗਟ ਕਰਨ ਤੋਂ ਨਹੀਂ ਰਹਿ ਸਕਿਆ। ਉਸ ਨੇ ਇਕ ਮਤਾ ਪਾਸ ਕਰ ਕੇ ਨਾਅਰਿਆਂ 'ਤੇ ਪਾਬੰਦੀਆਂ ਨੂੰ ਨਾਜਾਇਜ਼ ਕਰਾਰ ਦਿੱਤਾ ਅਤੇ ਸੱਚਰ ਸਰਕਾਰ ਤੋਂ ਉਨ੍ਹਾਂ ਨੂੰ ਵਾਪਸ ਲੈਣ ਦੀ ਮੰਗ ਕੀਤੀ। ੪ ਜੁਲਾਈ ਦੇ ਪੁਲਸੀ ਅੱਤਿਆਚਾਰਾਂ ਵਿਰੁੱਧ ਤਾਂ ਚੀਫ

ਖਾਲਸਾ ਦੀਵਾਨ ਵੱਲੋਂ ਹੀ ਸਖਤੀ ਨਾਲ ਅਵਾਜ਼ ਉਠਾਈ ਗਈ। ਮਤਾ ਪਾਸ ਕੀਤਾ ਗਿਆ ਅਤੇ ਦੀਵਾਨ ਦੇ ਆਨਰੇਰੀ ਜਨਰਲ ਸਕੱਤਰ ਸ. ਸੰਤ ਸਿੰਘ ਜੀ ਇਕ ਡੈਪੂਟੇਸ਼ਨ ਲੈ ਕੇ ਦਿੱਲੀ ਗਏ ਅਤੇ ਸਰਕਾਰ ਹਿੰਦ ਦੇ ਜ਼ੁੰਮੇਵਾਰਾਂ ਨੂੰ ਮਿਲ ਕੇ ਇਹਨਾਂ ਅੱਤਿਆਚਾਰਾਂ ਦੀ ਪੜਤਾਲ ਦੀ ਮੰਗ ਕੀਤੀ। ਉਨ੍ਹਾਂ ਨੇ ਪੁਲੀਸ ਦੇ ਅੱਤਿਆਚਾਰੀ ਨਜ਼ਾਰਿਆਂ ਦੀ ਫੋਟੋ ਭੀ ਉਨ੍ਹਾਂ ਜ਼ੁੰਮੇਵਾਰਾਂ ਦੇ ਸਾਹਮਣੇ ਰੱਖੇ ਅਤੇ ਅਖ਼ਬਾਰਾਂ ਨੂੰ ਭੀ ਭੇਜੇ। ਮਤਲਬ ਇਹ ਕਿ ਚੀਫ਼ ਖਾਲਸਾ ਦੀਵਾਨ ਨੇ ਜੇਕਰ ਇਸ ਮੋਰਚੇ ਵਿੱਚ ਸਰਗਰਮੀ ਨਾਲ ਹਿੱਸਾ ਨਹੀਂ ਲਿਆ ਤਾਂ ਇਸ ਨਾਲ ਹਮਦਰਦੀ ਜ਼ਰੂਰ ਪ੍ਰਗਟ ਕੀਤੀ ਹੈ ਅਤੇ ਕੌਮ ਵੱਲੋਂ ਇਸ ਦਾ ਕਰੈਡਿਟ ਉਸ ਨੂੰ ਜ਼ਰੂਰ ਮਿਲਣਾ ਚਾਹੀਦਾ ਹੈ। ਇਸ ਮਤੇ ਦੀ ਮੁਖ਼ਾਲਫ਼ਤ ਕਰਦਿਆਂ ਉੱਜਲ ਸਿੰਘ ਨੇ ਚੀਫ਼ ਖਾਲਸਾ ਦੀਵਾਨ ਤੋਂ ਅਸਤੀਫ਼ਾ ਦੇ ਦਿੱਤਾ। ਉੱਜਲ ਸਿੰਘ ਸਾਰੀ ਉਮਰ ਸਿੱਖਾਂ ਦੀ ਮੁਖ਼ਾਲਫ਼ਤ ਦਾ ਖੱਟਿਆ ਖਾਂਦਾ ਰਿਹਾ।

## ਸਾਰੀ ਸਿੱਖ ਕੌਮ ਤੜਪ ਉਠੀ

੪ ਜੁਲਾਈ ਨੂੰ ਡਿਪਟੀ ਇੰਸਪੈਕਟਰ ਜਨਰਲ ਅਸ਼ਵਨੀ ਕੁਮਾਰ ਦੀ ਅਗਵਾਈ ਹੇਠ ਸੱਚਰ ਸਰਕਾਰ ਦੀ ਪੁਲੀਸ ਨੇ ਸ੍ਰੀ ਮੰਜੀ ਸਾਹਿਬ ਤੇ ਸ੍ਰੀ ਦਰਬਾਰ ਸਾਹਿਬ ਦੀ ਜੋ ਘੋਰ ਬੇਅਦਬੀ ਕੀਤੀ, ਉਸ ਨਾਲ ਸਾਰੀ ਸਿੱਖ ਕੌਮ ਤੜਪ ਉਠੀ। ਸ਼੍ਰੋ: ਗੁ: ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਵਾ ਹਰਕਿਸ਼ਨ ਸਿੰਘ ਨੇ ਐਲਾਨ ਕੀਤਾ ਕਿ ਇਸ ਬੇਅਦਬੀ ਦੀ ਤਲਾਫ਼ੀ ਕਰਾਈ ਜਾਵੇਗੀ। ਬਾਵਾ ਜੀ ਦੀ ਗ੍ਰਿਫ਼ਤਾਰੀ ਪਿੱਛੋਂ ਜਦ ਸ. ਗਿਆਨ ਸਿੰਘ ਰਾੜੇਵਾਲਾ ਨੇ ਪ੍ਰਧਾਨਗੀ ਸੰਭਾਲੀ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਬੇਅਦਬੀ ਨੂੰ ਕਿਸੇ ਹਾਲਤ ਵਿੱਚ ਨਹੀਂ ਸਹਾਰਿਆ ਜਾਵੇਗਾ ਅਤੇ ਲੋੜ ਪੈਣ ਪੁਰ ਮੋਰਚਾ ਵੀ ਲਾਇਆ ਜਾਵੇਗਾ, ਜਿਹੜਾ ਕਿ ਅਸਾਡਾ ਨਿਰੋਲ ਧਾਰਮਕ ਮੋਰਚਾ ਹੋਵੇਗਾ।

## ਮਹਾਤਮਾ ਮੈਦਾਨ ਵਿੱਚ

ਸਿੱਖ ਕੌਮ ਦੇ ਉਹ ਮਹਾਤਮਾ ਜੋ ਵਾਹਿਗੁਰੂ ਦੀ ਭਗਤੀ ਤੇਉਸਾਰੂ

ਪੰਥਕ ਕੰਮਾਂ ਵਿੱਚ ਲੱਗੇ ਰਹਿੰਦੇ ਹਨ, ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਦੀ ਖ਼ਬਰ ਸੁਣਦੇ ਹੀ ਮੋਰਚੇ ਦੇ ਮੈਦਾਨ ਵਿੱਚ ਕੁੱਦ ਪਏ ਅਤੇ ਉਹਨਾਂ ਨੇ ਐਲਾਨ ਕੀਤਾ ਕਿ ਹੁਣ ਜਦ ਸਾਡੇ ਧਰਮ ਅਸਥਾਨ ਭੀ ਮਹਿਫੂਜ਼ ਨਹੀਂ ਰਹਿ ਗਏ ਤਾਂ ਬਾਹਰ ਸਾਡਾ ਕੋਈ ਕੰਮ ਨਹੀਂ ਰਹਿ ਗਿਆ। ਭਜਨ ਸਿਮਰਨ ਹੁਣ ਅਸੀਂ ਜੇਲ੍ਹਾਂ ਵਿੱਚ ਜਾ ਕੇ ਹੀ ਕਰਾਂਗੇ। ਇਹ ਐਲਾਨ ਕਰਕੇ ਬੇਗਿਣਤ ਸਿੰਘਾਂ ਨੂੰ ਨਾਲ ਲੈ ਕੇ ਬਾਬਾ ਭਗਵਾਨ ਸਿੰਘ ਰੇਰੂ ਵਾਲੇ, ਬਾਬਾ ਗੁਰਬਚਨ ਸਿੰਘ ਬਾਹੂਮਾਜਰਾ ਵਾਲੇ, ਬਾਬਾ ਨੰਦ ਸਿੰਘ ਭਵਾਲਾ, ਬਾਬਾ ਬਚਨ ਸਿੰਘ ਭਿੰਡਰਾਂ ਵਾਲੇ ਅਤੇ ਬਹੁਤ ਸਾਰੇ ਹੋਰ ਸੰਤ ਮਹਾਤਮਾ ਅੰਮ੍ਰਿਤਸਰ ਪੁੱਜ ਗਏ ਅਤੇ ਉਹਨਾਂ ਵਿੱਚੋਂ ਹਰ ਇਕ ਨੇ ਦਸ-ਦਸ ਹਜ਼ਾਰ ਵਾਲੰਟੀਅਰ ਮੋਰਚੇ ਲਈ ਦੇਣੇ ਕਹੇ ਤੇ ਕਿਹਾ ਕਿ ਗੁਰਧਾਮਾਂ ਦੀ ਬੇਅਦਬੀ ਕਰਨ ਵਾਲਿਆਂ ਦੀ ਨਾਨੀ ਚੇਤੇ ਕਰਾ ਦਿਆਂਗੇ। ਇਹਨਾਂ ਤੋਂ ਇਲਾਵਾ ਬੀਕਾਨੇਰ ਦੇ ਤਿੰਨ ਪ੍ਰਸਿੱਧ ਮਹਾਤਮਾ ਬਾਬਾ ਚੰਨਣ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਅਤੇ ਸ. ਰਘਬੀਰ ਸਿੰਘ ਪਹਿਲਾਂ ਹੀ ਇਸ ਤਰ੍ਹਾਂ ਦਾ ਐਲਾਨ ਕਰਕੇ ਮੈਦਾਨ ਵਿੱਚ ਆ ਚੁੱਕੇ ਸਨ ਅਤੇ ਬਾਬਾ ਸੰਤੋਖ ਸਿੰਘ ਰੋਪੜ ਭੀ ਜਥੇ ਸਮੇਤ ਗ੍ਰਿਫ਼ਤਾਰ ਹੋ ਚੁੱਕੇ ਸਨ। ਇਹਨਾਂ ਮਹਤਾਮਾਵਾਂ ਦੇ ਮੈਦਾਨ ਵਿੱਚ ਆਉਣ ਨਾਲ ਸੱਚਰ ਸਰਕਾਰ ਦੀ ਪ੍ਰੇਸ਼ਾਨੀ ਤੇ ਘਬਰਾਹਟ ਵਿੱਚ ਹੋਰ ਵਾਧਾ ਹੋ ਗਿਆ। ਮੰਜੀ ਸਾਹਿਬ ਦੇ ਦੀਵਾਨ ਵਿੱਚ ਬਾਬਾ ਭਗਵਾਨ ਸਿੰਘ ਹੁਰਾਂ ਤਕਰੀਰ ਕਰਦੇ ਹੋਏ ਕਿਹਾ ਕਿ-'ਜਦ ਤਕ ਅਸੀਂ ਇਸ ਮੋਰਚੇ ਨੂੰ ਫ਼ਤਹਿ ਨਹੀਂ ਕਰ ਲੈਂਦੇ, ਵਾਪਸ ਨਹੀਂ ਜਾਵਾਂਗੇ।' ਭਿੰਡਰਾਂ ਵਾਲੇ ਸੰਤਾਂ ਨੇ ਕਿਹਾ -'ਅਸੀਂ ਗੁਰੂ-ਘਰ ਦੇ ਪ੍ਰਚਾਰਕ ਹਾਂ ਅਤੇ ਹੁਣ ਜਦ ਪਾਣੀ ਸਿਰ ਤੋਂ ਦੀ ਲੰਘ ਗਿਆ ਹੈ ਇਸ ਲਈ ਕੁਰਬਾਨੀ ਦੇਣ ਲਈ ਆ ਗਏ ਹਾਂ।'

ਇਹਨਾਂ ਮਹਾਤਮਾਂ ਦੇ ਨਾਲ ਹੀ ਸਿੱਖ ਕੌਮ ਦੇ ਅਕਾਲੀ ਦਲ ਨਾਲ ਮੱਤਭੇਦ ਰੱਖਣ ਵਾਲੇ ਲੋਕਾਂ ਨੇ ਭੀ ਮੋਰਚੇ ਵਿੱਚ ਆਉਣ ਦੀ ਪੇਸ਼ਕਸ਼ ਕਰ ਦਿੱਤੀ, ਜਿਨ੍ਹਾਂ ਵਿੱਚ ਕੁਝ ਵੱਡੇ-ਵੱਡੇ ਕਾਂਗਰਸੀ ਭੀ ਦੱਸੇ ਜਾਂਦੇ ਹਨ। ਪੈਪਸੂ ਤੇ ਪੰਜਾਬ ਅਸੈਂਬਲੀ ਕਾਂਗਰਸ ਪਾਰਟੀ ਦੇ ਕੁਝ ਮੈਂਬਰਾਂ ਵੱਲੋਂ ਭੀ ਸੇਵਾ ਅਕਾਲੀ ਹਾਈ ਕਮਾਂਡ ਦੇ ਹਵਾਲੇ ਕਰ ਦਿੱਤੀ ਗਈ। ਗੱਲ ਕੀ, ਇਸ

ਬੇਅਦਬੀ ਨੇ ਇਕ ਅੱਗ ਜਿਹੀ ਲਾ ਕੇ ਸਾਰੀ ਸਿੱਖ ਕੌਮ ਨੂੰ ਤੜਪਾ ਦਿੱਤਾ ਅਤੇ ਉਸ ਨੇ ਮੋਰਚੇ ਵਿੱਚ ਕੁੱਦਣ ਲਈ ਵਹੀਰਾਂ ਘੱਤ ਕੇ ਅੰਮ੍ਰਿਤਸਰ ਵੱਲ ਆਉਣਾ ਸ਼ੁਰੂ ਕਰ ਦਿੱਤਾ। ਸੱਚਰ ਸਰਕਾਰ ਦੇ ਪਾਪ ਕੰਬ ਉਠੇ ਅਤੇ ਉਸ ਨੂੰ ਹੱਥਾਂ-ਪੈਰਾਂ ਦੀ ਪੈ ਗਈ।

## ਮੋਰਚਾ ਫ਼ਤਹਿ ਹੋ ਗਿਆ

ਇਕ ਪਾਸੇ ੪ ਜੁਲਾਈ ਦੇ ਧੱਕੇ ਨੇ ਸਾਰੀ ਸਿੱਖ ਕੌਮ ਨੂੰ ਮੋਰਚੇ ਵਾਲੇ ਪਾਸੇ ਖਿੱਚ ਲਿਆ ਅਤੇ ਦੂਜੇ ਪਾਸੇ ਸੱਚਰ ਸਰਕਾਰ ਤੇ ਉਸ ਦੀ ਪੁਲੀਸ ਨੇ ਲੂੰਬੜ ਚਾਲਾਂ ਨਾਲ ਮੈਦਾਨ ਛੱਡਣਾ ਸ਼ੁਰੂ ਕਰ ਦਿੱਤਾ। ਗ੍ਰਿਫ਼ਤਾਰੀਆਂ ਦਾ ਸਿਲਸਿਲਾ ਖਬਰੇ ਇਸ ਲਈ ਬੰਦ ਕਰ ਦਿੱਤਾ ਗਿਆ ਸੀ ਕਿ ਇਸ ਨੂੰ ਹੀ ਅਕਾਲੀ ਦਲ ਆਪਣੀ ਜਿੱਤ ਸਮਝ ਕੇ ਜਥੇ ਭੇਜਣੇ ਬੰਦ ਕਰ ਦੇਵੇਗਾ ਤੇ ਸਰਕਾਰ ਇਹ ਕਹਿ ਕੇ ਅਕਾਲੀ ਦਲ ਨੇ ਮੋਰਚਾ ਖਤਮ ਕਰ ਦਿੱਤਾ ਹੈ, ਪਾਬੰਦੀ ਵਾਪਸ ਲੈ ਲਵੇਗੀ। ਗ੍ਰਿਫ਼ਤਾਰੀਆਂ ਨਾ ਕਰਨ ਸਬੰਧੀ ਭੀ ਅਜੀਬ ਹਾਸੋਹੀਣੀਆਂ ਗੱਲਾਂ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਅਤੇ ਸੁਪ੍ਰਿਟੈਂਡੰਟ ਪੁਲੀਸ ਕਰਨ ਲੱਗੇ। ਉਹਨਾਂ ਕਿਹਾ-"ਗ੍ਰਿਫ਼ਤਾਰੀਆਂ ਇਸ ਲਈ ਨਹੀਂ ਕੀਤੀਆਂ ਜਾਂਦੀਆਂ ਕਿ ਅਕਾਲੀ ਜਥੇ ਸ੍ਰੀ ਦਰਬਾਰ ਸਾਹਿਬ ਦੇ ਆਲੇ-ਦੁਆਲੇ ਤੰਗ ਗਲੀਆਂ ਵਿੱਚ ਫਿਰਦੇ ਹਨ ਅਤੇ ਪੁਲੀਸ ਡਰਦੀ ਹੈ ਕਿ ਗ੍ਰਿਫ਼ਤਾਰੀਆਂ ਕੀਤੀਆਂ ਤਾਂ ਉਸ ਨੂੰ ਇੱਟਾਂ-ਪੱਥਰ ਮਾਰੇ ਜਾਣਗੇ।' ਅਜੀਬ ਗੱਲ ਸੀ ਇਹ ਕਿ ਜਿਸ ਥਾਂ ਪੁਲੀਸ ਦੋ ਮਹੀਨੇ ਗ੍ਰਿਫਤਾਰੀਆਂ ਕਰਦੀ ਰਹੀ, ਹੁਣ ਉਸ ਨੂੰ ਭੀੜੀਆਂ ਗਲੀਆਂ ਦੱਸਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਦਾ ਪ੍ਰਾਪੇਗੰਡਾ ਕਾਂਗਰਸੀ ਤੇ ਆਰੀਆ ਸਮਾਜੀ ਅਖਬਾਰਾਂ ਵਿੱਚ ਬੜੇ ਜ਼ੋਰ ਨਾਲ ਕਰਵਾਇਆ ਗਿਆ ਕਿ ਅਕਾਲੀ ਹੁਣ ਦਰਬਾਰ ਸਾਹਿਬ ਦੇ ਇਲਾਕੇ ਵਿੱਚੋਂ ਨਿਕਲਦੇ ਨਹੀਂ, ਹਾਲਾਂ ਕਿ ਉਹ ਚੌਂਕ ਬਾਬਾ ਸਾਹਿਬ, ਚੌਂਕ ਕਰੋੜੀ, ਚੌਂਕ ਮੰਨਾ ਸਿੰਘ ਤੇ ਚੌਂਕ ਪਰਾਗਦਾਸ ਦਾ ਕੋਈ ਮੀਲ ਭਰ ਦਾ ਚੱਕਰ ਕਟ ਕੇ ਮੁੜਦੇ ਸਨ।

ਸੱਤਿਆਗ੍ਰਹੀ ਜਥੇ ਬਰਾਬਰ ਨਿਕਲਦੇ ਰਹੇ ੮ ਜੁਲਾਈ ਨੂੰ ਸ੍ਰੋ: ਗੁ:

ਪ੍ਰ: ਕਮੇਟੀ ਦੇ ਮੈਂਬਰ ਚੰਦ ਸਿੰਘ ਦੀ ਜਥੇਦਾਰੀ ਹੇਠਾਂ ਪੜ ਸੱਤਿਆਗ੍ਰਹੀਆਂ ਨੇ ਨਾਅਰੇ ਲਾਉਂਦੇ ਹੋਏ ਬਾਜ਼ਾਰਾਂ ਵਿੱਚ ਮਾਰਚ ਕੀਤਾ। ੯ ਜੁਲਾਈ ਨੂੰ ਮਾਈ ਭਾਗੋ ਦਿਨ ਮਨਾਉਣ ਦਾ ਐਲਾਨ ਹੋ ਚੁੱਕਿਆ ਸੀ ਅਤੇ ਇਸ ਦਿਨ ਕੇਵਲ ਬੀਬੀਆਂ ਨੇ ਸਤਿਆਗ੍ਰਹਿ ਕਰਨਾ ਸੀ, ਇਸ ਲਈ ਬੀਬੀ ਗੁਰਦਿਆਲ ਕੌਰ ਕਲਕੱਤਾ ਦੀ ਜਥੇਦਾਰੀ ਹੇਠਾਂ ੧੩੯ ਬੀਬੀਆਂ 'ਪੰਜਾਬੀ ਸੂਬਾ ਜ਼ਿੰਦਾਬਾਦ' ਦੇ ਨਾਅਰੇ ਲਾਉਂਦੀਆਂ ਨਿਕਲੀਆਂ ਅਤੇ ਉਕਤ ਇਕ ਮੀਲ ਦੇ ਦਾਇਰੇ ਵਿੱਚ ਚੱਕਰ ਲਾ ਕੇ ਵਾਪਸ ਆ ਗਈਆਂ; ਪ੍ਰੰਤੂ ਪੁਲੀਸ ਨੇ ਉਸ ਦਿਨ ਵੀ ਕੋਈ ਗ੍ਰਿਫ਼ਤਾਰੀ ਨਾ ਕੀਤੀ।

ਇਨ੍ਹਾਂ ਬੀਬੀਆਂ ਦੇ ਸੱਤਿਆਗ੍ਰਹਿ ਵਿੱਚ ਗੰਗਾ ਨਗਰ ਦੀ ਬੀਬੀ ਜਵਾਲਾ ਕੌਰ, ਕਾਨ੍ਹਪੁਰ ਦੀ ਬੀਬੀ ਹੁਕਮ ਕੌਰ, ਫ਼ਿਰੋਜ਼ਪੁਰ ਦੀ ਬੀਬੀ ਪ੍ਰਤਾਪ ਕੌਰ, ਸੰਗਰੂਰ ਦੀ ਬੀਬੀ ਸ਼ਾਮ ਕੌਰ, ਅੰਮ੍ਰਿਤਸਰ ਦੀ ਬੀਬੀ ਇੰਦਰ ਕੌਰ, ਦਿੱਲੀ ਦੀ ਬੀਬੀ ਹਰਨਾਮ ਕੌਰ ਆਪਣੇ-ਆਪਣੇ ਜਥੇ ਸਮੇਤ ਸ਼ਾਮਲ ਹੋਈਆਂ। ਇਕ ਬੀਬੀ ਸੁਰਜੀਤ ਕੌਰ ਆਪਣੇ ਚਾਰ ਬੱਚਿਆਂ ਸਮੇਤ ਮੋਰਚੇ ਵਿੱਚ ਗਈ। ਕੁੱਲ ੧੫ ਬੱਚੇ ਇਨ੍ਹਾਂ ਬੀਬੀਆਂ ਦੇ ਨਾਲ ਸਨ।

੧੦ ਜੁਲਾਈ ਨੂੰ ਮੋਰਚੇ ਦਾ ਇਕ ਹੋਰ ਹੰਗਾਮੀ ਦਿਨ ਮਨਾਇਆ ਜਾਣਾ ਸੀ, ਇਸ ਲਈ ਸਿੰਘ ਭਾਰੀ ਗਿਣਤੀ ਵਿੱਚ ਇਸ ਵਿੱਚ ਸ਼ਾਮਲ ਹੋਣ ਲਈ ਪੁੱਜ ਚੁੱਕੇ ਸਨ। ਏਸੇ ਦਿਨ ਪੈਪਸੂ ਵਿੱਚੋਂ ਸਰਦਾਰਨੀ ਮਨਮੋਹਨ ਕੌਰ ਰਾੜੇਵਾਲਾ ਐਮ. ਐਲ. ਏ. ਭੀ ਡੇਢ ਸੌ ਦਾ ਜਥਾ ਲੈ ਕੇ ਪੁੱਜ ਚੁੱਕੇ ਸੀ। ਸ. ਕਰਤਾਰ ਸਿੰਘ ਦੀਵਾਨਾ ਤੇ ਪੈਪਸੂ ਦੇ ਕੁਝ ਹੋਰ ਸਿਰਕਰਦਾ ਲੀਡਰ ਭੀ ਪੁੱਜੇ ਹੋਏ ਸਨ। ਇਸ ਦਿਨ ਜਦ ਸਰਦਾਰਨੀ ਮਨਮੋਹਨ ਕੌਰ ਨੇ ਦੀਵਾਨ ਵਿੱਚ ਆ ਕੇ ਸੰਖੇਪ ਜਿਹੀ ਤਕਰੀਰ ਕੀਤੀ ਤਾਂ ਸੰਗਤਾਂ ਵਿੱਚ ਨਵਾਂ ਜੋਸ਼ ਪੈਦਾ ਹੋ ਗਿਆ।

ਪੈਪਸੂ ਦੇ ਨੌਜਵਾਨ ਅਕਾਲੀ ਲੀਡਰ ਗਿ: ਮੋਹਰ ਸਿੰਘ 'ਰੰਗ' ਤੇ ਭਾਈ ਹਰਨਾਮ ਸਿੰਘ ਗੁਜਰਖਾਨੀ ਮੋਰਚੇ ਦਾ ਕੰਮ ਕਰਨ ਲਈ ਹਾਈ ਕਮਾਂਡ ਦੇ ਸੱਦੇ ਪਰ ਪਹਿਲਾਂ ਹੀ ਅੰਮ੍ਰਿਤਸਰ ਪੁੱਜ ਚੁੱਕੇ ਸਨ ਤੇ ਉਨ੍ਹਾਂ ਨੇ ਮੋਰਚੇ ਦੀ ਸਫ਼ਲਤਾ ਲਈ ਬੜਾ ਸ਼ਲਾਘਾਯੋਗ ਕੰਮ ਕੀਤਾ।

ਅੰਮ੍ਰਿਤਸਰ ਦੇ ਮੋਰਚੇ ਵਿੱਚ ਇਸ ਦਿਨ ਮਾਸਟਰ ਤਾਰਾ ਸਿੰਘ ਜੀ ਸ਼ਾਂਤ ਜੰਮੂ ਦੀ ਜਥੇਦਾਰੀ ਹੇਠਾਂ ੨੬੧ ਸਿੰਘਾਂ ਨੇ ਨਿਯਤ ਬਜ਼ਾਰਾਂ ਵਿੱਚੋਂ ਦੀ ਮਾਰਚ ਕਰਦਿਆਂ ਨਾਅਰੇ ਲਾਏ, ਪ੍ਰੰਤੂ ਪੁਲੀਸ ਦੀ ਇਕੱਠੀ ਹੋਈ ਭਾਰੀ ਗਿਣਤੀ ਉਸ ਦਿਨ ਵੀ ਪਹਿਲਾਂ ਵਾਂਗ ਹੀ ਤਮਾਸ਼ਾ ਵੇਖਦੀ ਰਹੀ ਅਤੇ ਉਸ ਵੱਲੋਂ ਕੋਈ ਗ੍ਰਿਫ਼ਤਾਰੀ ਨਹੀਂ ਕੀਤੀ ਗਈ।

ਏਧਰ ਅੰਮ੍ਰਿਤਸਰ ਤਾਂ ੧੦ ਜੁਲਾਈ ਨੂੰ ਪੁਲੀਸ ਤਮਾਸ਼ਾ ਵੇਖਦੀ ਰਹੀ; ਪ੍ਰੰਤੂ ਜਦ ਏਸੇ ਰਾਤ ਲੁਧਿਆਣੇ ਵਿੱਚ ਮੋਰਚੇ ਦੇ ਨਗਾਰੇ ਪੁਰ ਚੋਟ ਲੱਗੀ ਤਾਂ ਪੁਲੀਸ ਪਕੜ ਧਕੜ ਲਈ ਅੱਗੇ ਆ ਗਈ। ਗੁਰਦੁਆਰਾ ਕਲਗੀਧਰ ਸਿੰਘ ਸਭਾ ਲੁਧਿਆਣੇ ਵਿੱਚ ਭਾਰੀ ਦੀਵਾਨ ਸਜਿਆ ਅਤੇ ਸ. ਸਮਸ਼ੇਰ ਸਿੰਘ ਐਮ. ਐਲ. ਏ. ਦੀ ਕਮਾਨ ਹੇਠਾਂ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਹੋਏ ਮੈਦਾਨ ਵਿੱਚ ਆਏ ਅਤੇ ਪੁਲੀਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜ ਦਿੱਤਾ।

## ੬੦੦ ਗ੍ਰਿਫ਼ਤਾਰੀਆਂ

੧੧ ਜੁਲਾਈ ਨੂੰ ਅਕਾਲੀ ਹਾਈ ਕਮਾਂਡ ਨੇ ਸੱਚਰ ਸਰਕਾਰ ਤੇ ਉਸ ਦੀ ਪੁਲੀਸ ਦੀ ਇਸ ਲੂੰਬੜ ਚਾਲ ਦਾ ਉੱਤਰ ਦੇਣ ਦਾ ਭੀ ਫੈਸਲਾ ਕਰ ਲਿਆ ਕਿ ਜਿਸ ਦੁਆਰਾ ਉਹ ਗ੍ਰਿਫ਼ਤਾਰੀਆਂ ਨਹੀਂ ਕਰਦੀ ਸੀ ਅਤੇ ਪ੍ਰਾਪੇਗੰਡਾ ਇਹ ਕਰਾਉਂਦੀ ਸੀ ਕਿ ਅਕਾਲੀ ਸੱਤਿਆਗ੍ਰਹੀ ਗ੍ਰਿਫ਼ਤਾਰੀਆਂ ਤੋਂ ਬਚਣ ਲਈ ਦਰਬਾਰ ਸਾਹਿਬ ਦੇ ਆਲੇ-ਦੁਆਲੇ ਤੰਗ ਗਲੀਆਂ ਵਿੱਚ ਚੱਕਰ ਕੱਟ ਕੇ ਨਾਅਰੇ ਲਾ ਕੇ ਮੁੜ ਜਾਂਦੇ ਹਨ। ਸ਼੍ਰੋਮਣੀ ਅਕਾਲੀ ਦਲ ਦੇ ਸਕੱਤਰ ਗਿਆਨੀ ਅਜਮੇਰ ਸਿੰਘ ਵੱਲੋਂ ਡਿਪਟੀ ਕਮਿਸ਼ਨਰ ਅਤੇ ਸੁਪਰਡੈਂਟ ਪੁਲੀਸ ਨੂੰ ਇਤਲਾਹ ਦੇ ਦਿੱਤੀ ਗਈ ਕਿ ਅੱਜ ਅਸਾਡੇ ਸੱਤਿਆਗ੍ਰਹੀ ਜਥੇ ਰਾਮ ਸਰ ਰੋਡ ਦੇ ਰਸਤੇ ਮਾਰਚ ਕਰਕੇ ਸਰਕੁਲਰ ਰੋਡ ਪੁਰ ਪੁੱਜਣਗੇ ਅਤੇ ਥਾਣੇ ਵੱਲ ਮਾਰਚ ਕਰਨਗੇ, ਤਾਂ ਜੋ ਤੁਹਾਡਾ ਇਹ ਉਲਾਂਭਾ ਲਾਹ ਦਿੱਤਾ ਜਾਵੇ ਕਿ ਅਕਾਲੀ ਜਥੇ ਖੁਲ੍ਹੀ ਥਾਂ ਨਹੀਂ ਆਉਂਦੇ।

ਇਹ ਦਿਨ ਮੋਰਚੇ ਦਾ ਇਕ ਖਾਸ ਹੰਗਾਮੀ ਦਿਨ ਸੀ। ਸੱਤਿਆਗ੍ਰਹੀਆਂ

ਦੀ ਕਮਾਨ ਇਸ ਦਿਨ ਮੋਰਚੇ ਦੇ ਸਤਵੇਂ ਡਿਕਟੇਟਰ ਸ. ਪ੍ਰੀਤਮ ਸਿੰਘ 'ਮੋਫ਼ਰ' ਐਮ. ਐਲ. ਏ. (ਪੈਪਸੂ) ਨੇ ਖ਼ੁਦ ਸੰਭਾਲੀ ਤੇ ੪-੪ ਦੇ ਗਰੁੱਪਾਂ ਵਿੱਚ ਜਾ ਕੇ ੬੦੦ ਵਾਲੰਟੀਅਰਜ਼ ਨੇ ਨਾਅਰੇ ਲਾਉਂਦੇ ਹੋਏ ਦਰਬਾਰ ਸਾਹਿਬ ਵਿੱਚੋਂ ਸ਼ਹਿਰ ਦੀ ਪੂਰਬੀ ਬਾਹੀ ਵੱਲ ਮਾਰਚ ਸ਼ੁਰੂ ਕਰ ਦਿੱਤਾ। ਇਸ ਨਜ਼ਾਰੇ ਨੂੰ ਵੇਖਣ ਵਾਸਤੇ ਸਾਰਾ ਸ਼ਹਿਰ ਉਮਡ ਆਇਆ ਸੀ। ਰਾਮਸਰ ਰੋਡ ਤੇ ਸਰਕੂਲਰ ਰੋਡ ਦੇ ਮੋੜ 'ਤੇ ਸੈਂਕੜੇ ਸਿਪਾਹੀ ਅਤੇ ਸਾਰੇ ਦੇ ਸਾਰੇ ਪੁਲਿਸ ਤੇ ਐਡਮਨਿਸਟਰੇਟਿਵ ਅਫਸਰ ਦਰਜਨਾਂ ਮੋਟਰ ਗੱਡੀਆਂ ਤੇ ਟਰੱਕਾਂ ਸਮੇਤ ਖੜ੍ਹੇ ਸਨ। ਇਸ ਮੋੜ 'ਤੇ ੧੫ ਹਜ਼ਾਰ ਦੇ ਕਰੀਬ ਲੋਕ ਇਕੱਠੇ ਹੋਏ ਹੋਏ ਸਨ। ਚਾਰ ਦਿਨ ਦੇ ਵਕਫੇ ਪਿੱਛੋਂ ਮਹਾਸ਼ਾ ਅਸ਼ਵਨੀ ਕੁਮਾਰ ਦੀ ਪੁਲੀਸ ਨੇ ਗ੍ਰਿਫ਼ਤਾਰੀਆਂ ਸ਼ੁਰੂ ਕੀਤੀਆਂ। ਸ਼ਾਮ ੬ ਤੋਂ ਸਾਢੇ ਸੱਤ ਵਜੇ ਤੱਕ ੬੦੦ ਸਿੰਘ ਗ੍ਰਿਫ਼ਤਾਰ ਕੀਤੇ ਗਏ।

ਇਨ੍ਹਾਂ ਗ੍ਰਿਫ਼ਤਾਰੀਆਂ ਨਾਲ ਸਿੱਖਾਂ ਵਿੱਚ ਖ਼ੁਸ਼ੀ ਤੇ ਜੋਸ਼ ਦੀ ਇਕ ਨਵੀਂ ਲਹਿਰ ਪੈਦਾ ਹੋਈ। ਪਿਛਲੇ ਚਾਰ ਦਿਨਾਂ ਵਿੱਚ ਸਿੱਖ ਉਦਾਸ ਜਿਹੇ ਹੋਏ ਫਿਰਦੇ ਸਨ ਕਿਉਂਕਿ ਉਹ ਗ੍ਰਿਫ਼ਤਾਰੀਆਂ ਦੇਣਾ ਚਾਹੁੰਦੇ ਸਨ ਪਰ ਸਰਕਾਰ ਉਨ੍ਹਾਂ ਨੂੰ ਗ੍ਰਿਫ਼ਤਾਰ ਨਹੀਂ ਕਰ ਰਹੀ ਸੀ। ਗ੍ਰਿਫ਼ਤਾਰੀਆਂ ਦਾ ਸਿਲਸਿਲਾ ਫੇਰ ਸ਼ੁਰੂ ਹੋਣ ਨਾਲ ਸਿੱਖਾਂ ਦੇ ਹੌਂਸਲੇ ਫਿਰ ਬੁਲੰਦ ਹੋ ਗਏ।

## ਸੱਚਰ ਨੇ ਹਥਿਆਰ ਸੁੱਟ ਦਿੱਤੇ

੧੨ ਜੁਲਾਈ ਨੂੰ ੨੫੦ ਵਾਲੰਟੀਅਰ ਸ. ਗੁਰਬਚਨ ਸਿੰਘ ਫ਼ਤਹਿਗੜ੍ਹ ਦੀ ਕਮਾਨ ਹੇਠਾਂ ਮੋਰਚੇ ਦੇ ਮੈਦਾਨ ਵਿੱਚ ਨਿਕਲੇ। ਇਨ੍ਹਾਂ ਵਿੱਚ ੧੦੪ ਬੀਬੀਆਂ ਭੀ ਸਨ। ਪਹਿਲੀ ਵਾਰ ਇਕ ਮੁਸਲਮਾਨ ਸੱਜਣ ਚੌਧਰੀ ਉਮਰ ਦੀਨ ਪਿੰਡ ਨੰਦਾ ਜ਼ਿਲ੍ਹਾ ਫ਼ਤਹਿਗੜ੍ਹ ਵੀ ਇਸ ਦਿਨ ਦੇ ਸੱਤਿਆਗ੍ਰਹੀਆਂ ਵਿੱਚ ਸ਼ਾਮਲ ਹੋਏ। ਕੋਟਕਪੂਰਾ ਦੇ ਦੋ ਸਮੁੱਚੇ ਪਰਿਵਾਰ ਵੀ ਇਸ ਦਿਨ ਦੇ ਜਥਿਆਂ ਵਿੱਚ ਸ਼ਾਮਲ ਸਨ ਅਤੇ ਅਕਾਲ ਤਖ਼ਤ ਸਾਹਿਬ 'ਤੇ ਅਰਦਾਸਾ ਕਰ ਕੇ, ਸਿਰੋਪਾ ਲੈ ਕੇ ਤੇ ਦਰਬਾਰ ਸਾਹਿਬ ਮੱਥਾ ਟੇਕ ਕੇ ਇਹ ਸੱਤਿਆਗ੍ਰਹੀ ਮੰਜੀ ਸਾਹਿਬ ਦੇ ਦੀਵਾਨ ਵਿੱਚ ਆ ਗਏ ਅਤੇ ਉਥੋਂ ਪ੍ਰੋਗਰਾਮ ਅਨੁਸਾਰ

ਮੋਰਚੇ ਦਾ ਮਾਰਚ ਸ਼ੁਰੂ ਹੋ ਗਿਆ।

ਏਧਰ ਜਦ ਮੋਰਚੇ ਦਾ ਮੈਦਾਨ ਗਰਮ ਹੋ ਰਿਹਾ ਸੀ, ਤਦ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ. ਗਿਆਨ ਸਿੰਘ ਰਾੜੇਵਾਲਾ ਕਮੇਟੀ ਦੇ ਦਫ਼ਤਰ ਵਿੱਚ ਮੌਜੂਦ ਸਨ। ਕੋਈ ਛੇ ਵਜੇ ਟੈਲੀਫੋਨ ਦੀ ਘੰਟੀ ਵੱਜੀ। ਉਨ੍ਹਾਂ ਨੇ ਰਸੀਵਰ ਚੁੱਕਿਆ ਅਤੇ ਸੁਣਿਆ, ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਬੋਲ ਰਹੇ ਸਨ। ਉਨ੍ਹਾਂ ਨੇ ਕਿਹਾ, "ਸਰਦਾਰ ਜੀ, ਮੈਂ ਆਪ ਨੂੰ ਮਿਲਣ ਲਈ ਆਉਣਾ ਚਾਹੁੰਦਾ ਹਾਂ, ਹੁਕਮ ਕਰੋ ਤਾਂ ਆ ਜਾਵਾਂ ?"

"ਇਸ ਸਮੇਂ ਸੱਤਿਆਗ੍ਰਹੀ ਜੱਥੇ ਮਾਰਚ ਕਰ ਰਹੇ ਹਨ, ਏਥੇ ਖ਼ੂਬ ਭੀੜ-ਭਾੜ ਅਤੇ ਗਰਮੀ ਹੈ। ਇਸ ਲਈ ਇਹ ਮੋਰਚਾ ਖਤਮ ਹੋਣ ਪਿੱਛੋਂ ਆ ਜਾਇਓ।" ਰਾੜੇਵਾਲਾ ਨੇ ਆਖਿਆ।

"ਨਹੀਂ ਜੀ, ਮੈਨੂੰ ਆਪ ਨਾਲ ਇਸੇ ਵੇਲੇ ਜਥਾ ਚੱਲਣ ਤੋਂ ਪਹਿਲਾਂ ਗੱਲ ਕਰਨੀ ਹੈ।" ਡਿਪਟੀ ਕਮਿਸ਼ਨਰ ਦੀ ਆਵਾਜ਼ ਆਈ।

"ਆ ਜਾਓ ਤਦ ਹੁਣੇ ਹੀ। ਰਾੜੇਵਾਲਾ ਨੇ ਕਹਿ ਕੇ ਰਸੀਵਰ ਰੱਖ ਦਿੱਤਾ। ਇਸ ਪਿੱਛੋਂ ੧੫ ਮਿੰਟ ਦੇ ਅੰਦਰ ਡਿਪਟੀ ਕਮਿਸ਼ਨਰ ਅਤੇ ਸੀਨੀਅਰ ਸੁਪਰਡੈਂਟ ਪੁਲੀਸ ਇੱਕ ਜੀਪ 'ਤੇ ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ ਦੇ ਦਫ਼ਤਰ ਪੁੱਜੇ। ਡੀ. ਸੀ. ਨੇ ਆਉਂਦਿਆਂ ਆਖਿਆ, "ਮੈਂ ਆਪ ਨੂੰ ਇਕ ਖੁਸ਼ਖ਼ਬਰੀ ਦੇਣ ਆਇਆ ਹਾਂ।"

"ਦੱਸੋ।" ਰਾੜੇਵਾਲਾ ਨੇ ਕਿਹਾ।

"ਬਹੁਤ ਵੱਡੀ ਖ਼ੁਸ਼ਖ਼ਬਰੀ ਹੈ ਸਰਦਾਰ ਜੀ", ਡੀ. ਸੀ. ਨੇ ਕਿਹਾ। ਉਹ ਉਸ ਵੇਲੇ ਬੜਾ ਖੁਸ਼ ਨਜ਼ਰ ਆ ਰਿਹਾ ਸੀ।

ਰਾੜੇਵਾਲਾ ਨੇ ਅੱਖਾਂ 'ਚ ਸਵਾਲੀਆ ਨਿਸ਼ਾਨ ਬਣਾਉਂਦੇ ਹੋਏ ਆਖਿਆ, "ਫੇਰ ਦੱਸ ਦਿਓ ਇਹ ਖੁਸ਼ਖ਼ਬਰੀ।"

"ਦੀਵਾਨ 'ਚ ਖ਼ਬਰ ਕਰ ਦਿਓ ਕਿ ਜਥੇ ਨਾ ਟੋਰੋ। ਜੋ ਆ ਰਹੇ ਹਨ ਉਨ੍ਹਾਂ ਨੂੰ ਅਟਕਾ ਲਓ।" ਡੀ. ਸੀ. ਨੇ ਕਿਹਾ।

"ਕਿਉਂ ?" ਰਾੜੇਵਾਲਾ ਨੇ ਪੁੱਛਿਆ।

"ਸਰਕਾਰ ਨੇ ਪੰਡਤ ਨਹਿਰੂ ਦੀ ਰੂਸ ਦੇ ਦੌਰੇ ਤੋਂ ਅਮਲ ਦੇ ਮਿਸ਼ਨ ਨੂੰ ਸਫ਼ਲ ਬਨਾਉਣ ਪਿੱਛੋਂ ਵਾਪਸ ਆਉਣ ਪੁਰ ਸਦ ਭਾਵਨਾ ਪ੍ਰਗਟ ਕਰਨ ਲਈ ਨਾਅਰਿਆਂ ਤੋਂ ਪਾਬੰਦੀ ਵਾਪਸ ਲੈ ਲਈ ਹੈ ।"

ਇਸ ਦੇ ਪਿੱਛੋਂ ਡਿਪਟੀ ਕਮਿਸ਼ਨਰ ਨੇ ਕਿਹਾ ਕਿ ਮੈਂ ਆਪ ਦੀਵਾਨ ਵਿੱਚ ਜਾ ਕੇ ਸੰਗਤ ਨੂੰ ਇਹ ਖ਼ੁਸ਼ਖ਼ਬਰੀ ਦੇਣੀ ਚਾਹੁੰਦਾ ਹਾਂ ਤੇ ਕੁਝ ਬੇਨਤੀਆਂ ਭੀ ਕਰਨੀਆਂ ਚਾਹੁੰਦਾ ਹਾਂ । ਸ. ਗਿਆਨ ਸਿੰਘ ਜੀ ਨੇ ਕਿਹਾ- "ਸਾਨੂੰ ਕੋਈ ਇਤਰਾਜ਼ ਨਹੀਂ ।"

ਏਧਰ ਇਹ ਗੱਲਬਾਤ ਹੋ ਰਹੀ ਸੀ ਤੇ ਓਧਰ ਜਥਿਆਂ ਦਾ ਮਾਰਚ ਸ਼ੁਰੂ ਹੋ ਚੁੱਕਿਆ ਸੀ । ਦੀਵਾਨ ਵਿੱਚ ਇਹ ਖ਼ਬਰ ਪੁੱਜ ਗਈ; ਪਰ ਕਿਸੇ ਨੂੰ ਯਕੀਨ ਨਹੀਂ ਸੀ ਆਉਂਦਾ ਕਿ ਸੱਚਰ ਸਰਕਾਰ ਏਨੀ ਛੇਤੀ ਹਥਿਆਰ ਸੁੱਟ ਕੇ ਗੋਡੇ ਟੇਕ ਦੇਵੇਗੀ ਕਿਉਂਕਿ ਇਸ ਤੋਂ ਦੋ ਦਿਨ ਪਹਿਲਾਂ ਹੀ ਸੱਚਰ ਤੇ ਕੈਰੋਂ ਦੋਹਾਂ ਦੇ ਬਿਆਨ ਪ੍ਰੈਸ ਵਿੱਚ ਆਏ ਸਨ ਕਿ ਉਹ ਮੋਰਚੇ ਨੂੰ ਕੁਚਲ ਕੇ ਰੱਖ ਦੇਣਗੇ ।

ਸਟੇਜ ਤੋਂ ਸੰਗਤਾਂ ਨੂੰ ਕਿਹਾ ਗਿਆ ਕਿ ਜਦ ਤਕ ਸ. ਗਿਆਨ ਸਿੰਘ ਰਾੜੇਵਾਲਾ ਦੀਵਾਨ ਵਿੱਚ ਆ ਕੇ ਨਹੀਂ ਦੱਸਦੇ, ਅਫ਼ਵਾਹਾਂ 'ਤੇ ਯਕੀਨ ਨਾ ਕਰੋ । ਇਤਨੇ ਨੂੰ ਸਰਕਾਰ ਦੀ ਪਬਲਿਸਟੀ ਵੈਨ ਨੂੰ ਸਰਾਂ ਦੀ ਸੜਕ 'ਤੇ ਇਹ ਐਲਾਨ ਕਰਦੇ ਹੋਏ ਸੁਣਿਆ ਗਿਆ ਕਿ "ਨਹਿਰੂ ਦੇ ਰੂਸ ਯਾਤਰਾ ਤੋਂ ਵਾਪਸੀ ਪੁਰ ਸਦ ਭਾਵਨਾ ਦੇ ਤੌਰ ਪੁਰ ਨਾਹਰਿਆਂ ਤੋਂ ਪਾਬੰਦੀ ਵਾਪਸ ਲੈ ਲਈ ਗਈ ਹੈ ।"

ਸ. ਗਿਆਨ ਸਿੰਘ ਜੀ ਰਾੜੇਵਾਲਾ ਡਿਪਟੀ ਕਮਿਸ਼ਨਰ ਸਮੇਤ ਬਾਹਰ ਆਏ । ਬੇਪਨਾਹ ਭੀੜ ਵੇਖ ਕੇ ਡਿਪਟੀ ਕਮਿਸ਼ਨਰ ਘਬਰਾ ਗਿਆ । ਉਸ ਨੂੰ ਅੱਗੇ ਜਾਣ ਦਾ ਹੌਂਸਲਾ ਨਾ ਪਿਆ ਤੇ ਵਾਪਸ ਚਲਿਆ ਗਿਆ । ਰਾੜੇਵਾਲਾ ਸਰਦਾਰ ਨੇ ਸਾਰੀ ਗੱਲ ਸੰਗਤ ਨੂੰ ਦੱਸੀ । ਹੁਣ ਇਹ ਸਵਾਲ ਸਾਹਮਣੇ ਆਇਆ ਕਿ ਤਿਆਰ ਹੋਏ ਜਥੇ ਮੋਰਚੇ ਵੱਲ ਭੇਜੇ ਜਾਣ ਕਿ ਨਾ? ਫ਼ੈਸਲਾ ਹੋਇਆ ਕਿ ਕਿਉਂਕਿ ਅਰਦਾਸਾ ਸੋਧਿਆ ਜਾ ਚੁੱਕਿਆ ਹੈ, ਇਸ

ਲਈ ਜਥੇ ਬਾਕਾਇਦਾ ਪੁਲਿਸ ਦੇ ਕੱਲ੍ਹ ਵਾਲੇ ਨਾਕੇ ਦੀ ਥਾਂ ਤੱਕ ਜਾਣ ਅਤੇ ਫ਼ਤਹਿ ਦਾ ਐਲਾਨ ਉਥੇ ਹੀ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰਿਆਂ ਦੀ ਗੂੰਜ ਵਿੱਚ ਹੋਵੇ।

ਅਜਿਹਾ ਹੀ ਹੋਇਆ। ਢਾਈ ਸੌ ਸੱਤਿਆਗ੍ਰਹੀ ਜਥੇਦਾਰ ਗੁਰਬਚਨ ਸਿੰਘ ਜੀ ਫ਼ਤਹਿਗੜ੍ਹ ਦੀ ਕਮਾਨ ਹੇਠਾਂ ਰਾਮਸਰ ਰੋਡ ਤੋਂ ਹੁੰਦੇ ਹੋਏ ਸਰਕੂਲਰ ਰੋਡ ਪੁਰ ਪੁੱਜੇ। ਇਸ ਸਮੇਂ ੧੫-੨੦ ਹਜ਼ਾਰ ਦੀ ਗਿਣਤੀ ਵਿੱਚ ਸੰਗਤਾਂ ਵੀ ਉਨ੍ਹਾਂ ਦੇ ਨਾਲ ਸਨ। ਸੱਤਿਆਗ੍ਰਹੀਆਂ ਤੇ ਸਭ ਸੰਗਤਾਂ ਨੇ ਰਲ ਕੇ ਪੰਜਾਬੀ ਸੂਬਾ ਜ਼ਿੰਦਾਬਾਦ ਦੇ ਨਾਅਰੇ ਇਤਨੇ ਜ਼ੋਰ ਨਾਲ ਲਾਏ ਕਿ ਅੰਮ੍ਰਿਤਸਰ ਦਾ ਸਾਰਾ ਆਕਾਸ਼ ਗੂੰਜਦਾ ਹੋਇਆ ਪ੍ਰਤੀਤ ਹੋਣ ਲੱਗਾ। ਇਨ੍ਹਾਂ ਨਾਅਰਿਆਂ ਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀਆਂ ਗੂੰਜਾਂ ਨਾਲ ਖੁਸ਼ੀਆਂ ਮਨਾਉਂਦੇ ਹੋਏ ਸੱਤਿਆਗ੍ਰਹੀ ਵਾਪਸ ਮੰਜੀ ਸਾਹਿਬ ਆ ਗਏ।

ਇਸ ਤਰ੍ਹਾਂ ਸੱਚਰ ਸਰਕਾਰ ਦੇ ਗੋਡੇ ਟੇਕਣ ਨਾਲ ਸ਼੍ਰੋਮਣੀ ਅਕਾਲੀ ਦਲ ਦਾ "ਸ਼ਹਿਰੀ ਅਜ਼ਾਦੀ" ਦਾ ਇਹ ਮੋਰਚਾ ੬੪ ਦਿਨਾਂ ਪਿੱਛੋਂ ਪੂਰੀ ਸ਼ਾਨ ਨਾਲ ਫਤਹਿ ਹੋ ਗਿਆ ਅਤੇ ਸੰਸਾਰ ਨੂੰ ਪਤਾ ਲੱਗ ਗਿਆ ਕਿ ਸਿੱਖ ਕੌਮ ਜਦ ਮੋਰਚਾ ਲਾਉਂਦੀ ਹੈ ਤਾਂ ਉਸ ਨੂੰ ਫ਼ਤਹਿ ਕਰਨ ਬਿਨਾਂ ਕਦੇ ਨਹੀਂ ਛੱਡਦੀ। ਸਾਰੇ ਪੰਥ ਵਿੱਚ ਇਹ ਖੁਸ਼ੀ ਭਰੀ ਖ਼ਬਰ ਪੁੱਜੀ ਅਤੇ ਥਾਂ-ਥਾਂ ਪੁਰ ਫ਼ਤਹਿ ਦੇ ਸ਼ਾਦਿਆਨੇ ਵਜਾਏ ਜਾਣ ਲੱਗੇ।



# ਦਰਬਾਰ ਸਾਹਿਬ 'ਤੇ ਹਮਲੇ ਤੋਂ ਪਿੱਛੋਂ

ਪੁਲਿਸ ਅਤੇ ਫ਼ੌਜ ਵੱਲੋਂ ਦਰਬਾਰ ਸਾਹਿਬ 'ਤੇ ੪ ਜੁਲਾਈ ਦੇ ਹਮਲੇ ਦੇ ਖ਼ਿਲਾਫ਼ ਪ੍ਰੋਟੈਸਟ ਕਰਨ ਵਾਸਤੇ ਪੰਜਾਬ ਦੇ ਸਾਰੇ ਸਿੱਖ ਦੁਕਾਨਦਾਰਾਂ ਨੇ ੫ ਜੁਲਾਈ ਦੇ ਦਿਨ ਹੜਤਾਲ ਕਰ ਦਿੱਤੀ। ਹਮਲੇ ਦੀ ਹਰ ਪਾਸਿਓਂ ਨਿੰਦਾ ਹੋਈ। ਕਾਂਗਰਸੀਆਂ ਦੇ ਹਿਮਾਇਤੀ ਬਾਬਾ ਖੜਕ ਸਿੰਘ, ਈਥੋਪੀਆ ਦੇ ਸਾਬਕ ਸਫ਼ੀਰ ਸ. ਸੰਤ ਸਿੰਘ, ਈਸ਼ਰ ਸਿੰਘ ਮਝੈਲ ਅਤੇ ਕੁਝ ਹੋਰ ਕਾਂਗਰਸੀਆਂ ਨੇ ਵੀ ਦਰਬਾਰ ਸਾਹਿਬ 'ਚ ਪੁਲੀਸ ਦਾਖ਼ਲੇ ਦੀ ਨਿੰਦਾ ਕੀਤੀ। ਚੀਫ਼ ਖ਼ਾਲਸਾ ਦੀਵਾਨ ਨੇ ਵੀ ਪ੍ਰੋਟੈਸਟ ਮਤਾ ਪਾਸ ਕੀਤਾ ( ਇਸ ਮਤੇ ਦੀ ਮੁਖ਼ਾਲਫ਼ਤ ਸਿਰਫ਼ ਉੱਜਲ ਸਿੰਘ ਨੇ ਹੀ ਕੀਤੀ)। ਕਾਂਗਰਸੀਆਂ ਵਿੱਚੋਂ ਜਥੇਦਾਰ ਦਰਸ਼ਨ ਸਿੰਘ ਫੇਰੂਮਾਨ, ਪ੍ਰਤਾਪ ਸਿੰਘ ਕੈਰੋਂ ਅਤੇ ਗੁਰਬਚਨ ਸਿੰਘ ਬਾਜਵਾ ਨੇ ਹਿਮਾਇਤ ਕੀਤੀ। ਜਥੇਦਾਰ ਫੇਰੂਮਾਨ ਨੇ ਤਾਂ ਸਰਕਾਰ ਨੂੰ ਮੁਬਾਰਕਬਾਦ ਦੀ ਤਾਰ ਵੀ ਭੇਜੀ।

੧੨ ਜੁਲਾਈ ਨੂੰ ਨਾਅਰਿਆਂ ਤੋਂ ਪਾਬੰਦੀ ਵਾਪਿਸ ਲਈ ਗਈ ਅਤੇ ਪੁਲੀਸ ਦਰਬਾਰ ਸਾਹਿਬ 'ਚੋਂ ਚਲੀ ਗਈ। ਪੰਜਾਬ ਕਾਂਗਰਸ ਦੀ ਵਰਕਿੰਗ ਕਮੇਟੀ ਨੇ ੧੩ ਦੇ ਮੁਕਾਬਲੇ ੪ ਵੋਟਾਂ ਨਾਲ ਪਾਬੰਦੀ ਵਾਪਿਸ ਲੈਣ ਦੀ ਹਿਮਾਇਤ ਕੀਤੀ। ਪਾਬੰਦੀ ਵਾਪਿਸ ਲੈਣ ਦੇ ਮੁਖ਼ਾਲਿਫ਼ ਸਨ : ਦਰਬਾਰਾ ਸਿੰਘ ਨੂਰਮਹਿਲੀਆ, ਕੈਪਟਨ ਰਣਜੀਤ ਸਿੰਘ, ਚੌਧਰੀ ਦੇਵੀ ਲਾਲ ਤੇ ਪ੍ਰੋ: ਸ਼ੇਰ ਸਿਹੁੰ (ਹਰਿਆਣਾ)।

ਸ਼੍ਰੋਮਣੀ ਅਕਾਲੀ ਦਲ ਨੇ ਦਰਬਾਰ ਸਾਹਿਬ 'ਤੇ ਪੁਲੀਸ ਹਮਲੇ ਦੀ ਅਦਾਲਤੀ ਜਾਂਚ ਦੀ ਮੰਗ ਕੀਤੀ। ਸਰਕਾਰ ਵੱਲੋਂ ਕੋਈ ਐਕਸ਼ਨ ਨਾ ਹੋਣ 'ਤੇ ਅਕਾਲੀ ਦਲ ਨੇ ਆਪ ਇਕ "ਜਾਂਚ ਕਮੇਟੀ" ਬਣਾਈ। ਇਸ ਵਿੱਚ ਰਿਟਾਇਰਡ ਜੱਜ ਸ. ਬ. ਤੇਜਾ ਸਿੰਘ, ਭਾਈ ਜੋਧ ਸਿੰਘ, ਕੰਵਰ ਦਲੀਪ ਸਿੰਘ ਮੈਂਬਰ ਸਨ। ਅਕਾਲੀ ਦਲ ਨੇ ਸਰਕਾਰ 'ਤੇ ਦਸ ਚਾਰਜ ਲਾਏ :

੧) ਦਰਬਾਰ ਸਾਹਿਬ ਦੀ ਪਰਿਕਰਮਾ ਵਿੱਚ ਟੀਅਰ ਗੈਸ ਦੇ ਗੋਲੇ ਸੁੱਟਣਾ ਅਤੇ ਸੰਗਤਾਂ ਨੂੰ ਜ਼ਖ਼ਮੀ ਕਰਨਾ।

੨) ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਅਤੇ ਅਕਾਲ ਤਖ਼ਤ ਸਾਹਿਬ ਦੇ ਮੁੱਖ ਸੇਵਾਦਾਰ ਦੀ ਗ੍ਰਿਫ਼ਤਾਰੀ।

੩) ਮੰਜੀ ਸਾਹਿਬ 'ਤੇ ਕਬਜ਼ਾ ਕਰਨਾ।

੪) ਮੰਜੀ ਸਾਹਿਬ 'ਤੇ ਜੁੱਤੀਆਂ ਲੈ ਕੇ ਚੜ੍ਹਨਾ ਅਤੇ ਉੱਥੇ ਤਾਸ਼ ਖੇਡਣਾ।

੫) ਦਰਬਾਰ ਸਾਹਿਬ ਦਾ ਮੇਨ ਗੇਟ ਸੀਲ ਕਰਨਾ।

੬) ਗੁਰੂ ਰਾਮਦਾਸ ਸਰਾਂ 'ਤੇ ਕਬਜ਼ਾ ਕਰਨਾ ਅਤੇ ਮੁਸਾਫ਼ਿਰਾਂ ਨੂੰ ਗ੍ਰਿਫ਼ਤਾਰ ਕਰਨਾ।

੭) ਦੀਵਾਨ ਅਸਥਾਨ ਦੇ ਤਾਲੇ ਤੋੜ ਕੇ ਸਾਮਾਨ ਚੁੱਕਣਾ।

੮) ਲੰਗਰ ਗੁਰਦੁਆਰਾ ਪੰਜਵੀਂ ਪਾਤਿਸ਼ਾਹੀ ਅਤੇ ਦੀਵਾਨ ਹਾਲ 'ਤੇ ਜੁੱਤੀਆਂ ਲੈ ਕੇ ਚੜ੍ਹਨਾ।

੯) ਬਾਬਾ ਅਟੱਲ 'ਚ ਜੁੱਤੀਆਂ ਅਤੇ ਲਾਠੀਆਂ ਨਾਲ ਚੜ੍ਹਨਾ।

੧੦) ਲੰਗਰ ਦਾ ਸਾਮਾਨ ਖੋਹਣਾ।

ਪੜਤਾਲੀਆ ਕਮੇਟੀ ਨੇ ਸਰਕਾਰ ਨੂੰ ਦੋਸ਼ੀ ਗਰਦਾਨਿਆ ਪਰ ਸਰਕਾਰ 'ਤੇ ਕੋਈ ਅਸਰ ਨਾ ਹੋਇਆ। ੮ ਸਤੰਬਰ ੧੯੫੫ ਦੇ ਦਿਨ ਮਾਸਟਰ ਤਾਰਾ ਸਿੰਘ ਨੂੰ ਗੁੜਗਾਵਾਂ ਜੇਲ੍ਹ 'ਚੋਂ ਰਿਹਾ ਕਰ ਦਿੱਤਾ ਗਿਆ। ਮਾਸਟਰ ਜੀ ਨੇ ਬਾਹਰ ਆਉਂਦਿਆਂ ਐਲਾਨ ਕੀਤਾ ਕਿ :

> *ਜਦੋਂ ਤੱਕ ਸਰਕਾਰ ਦਰਬਾਰ ਸਾਹਿਬ 'ਤੇ ਹਮਲੇ ਦੀ ਮੁਆਫ਼ੀ ਨਹੀਂ ਮੰਗਦੀ, ਸਿੱਖ ਆਰਾਮ ਨਾਲ ਨਹੀਂ ਬੈਠਣਗੇ।*

ਇਸ ਦੌਰਾਨ ਅਕਤੂਬਰ ੧੯੫੫ 'ਚ ਭਾਰਤ ਸਰਕਾਰ ਦੇ ਹੱਦਬੰਦੀ ਕਮਿਸ਼ਨ ਦੀ ਰਿਪੋਰਟ ਆ ਗਈ। ਰਿਪੋਰਟ 'ਚ ਪੰਜਾਬੀ ਸੂਬੇ ਦੀ ਮੰਗ ਦੀ ਮੁਖ਼ਾਲਫ਼ਤ ਕੀਤੀ ਗਈ ਸੀ ਅਤੇ ਉਲਟਾ ਇਹ ਸਿਫ਼ਾਰਸ਼ ਕੀਤੀ ਗਈ ਸੀ

ਕਿ ਪੰਜਾਬ, ਪੈਪਸੂ ਤੇ ਹਿਮਾਚਲ ਨੂੰ ਮਿਲਾ ਕੇ 'ਮਹਾਂ ਪੰਜਾਬ' ਬਣਾ ਦਿੱਤਾ ਜਾਏ। ੧੬ ਅਕਤੂਬਰ ੧੯੫੫ ਦੇ ਦਿਨ ਮਾਸਟਰ ਤਾਰਾ ਸਿੰਘ ਨੇ ਆਲ ਪਾਰਟੀਜ਼ ਕਨਵੈਨਸ਼ਨ ਬੁਲਾਈ। ਇਸ ਵਿੱਚ ਵੱਖ-ਵੱਖ ਪਾਰਟੀਆਂ ਦੇ ੧੩੦੦ ਨੁਮਾਇੰਦੇ ਸ਼ਾਮਿਲ ਹੋਏ। ਕਨਵੈਨਸ਼ਨ ਨੇ ਮਾਸਟਰ ਜੀ ਨੂੰ ਪੰਜਾਬੀ ਸੂਬਾ ਬਨਾਉਣ ਵਾਸਤੇ ਜਦੋਜਹਿਦ ਕਰਨ ਦੇ ਸਾਰੇ ਹੱਕ ਦੇ ਦਿੱਤੇ। ਇਸ ਹਾਲਤ ਵਿੱਚ ਭੀਮਸੈਨ ਸੱਚਰ ਨੇ ਬਿਆਨ ਦੇ ਦਿੱਤਾ ਕਿ :

> *ਸਿੱਖਾਂ ਵਿੱਚ ਰੋਸ ਦੀ ਵਜਹ ਪੰਜਾਬ ਦਾ ਫ਼ਿਰਕਾਪ੍ਰਸਤ ਹਿੰਦੂ ਹੈ। ਜੋ ਹਿੰਦੂ ਪੰਜਾਬੀ ਜ਼ੁਬਾਨ ਦਾ ਫ਼ਾਰਮੂਲਾ ਮਨਜ਼ੂਰ ਨਹੀਂ ਕਰਦੇ, ਉਹ ਕਾਂਗਰਸ ਛੱਡ ਕੇ ਆਰ. ਐਸ. ਐਸ. ਵਿੱਚ ਸ਼ਾਮਿਲ ਹੋ ਜਾਣ।*

੨੪ ਅਕਤੂਬਰ ਦੇ ਦਿਨ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਹੁਕਮ ਸਿੰਘ ਤੇ ਗਿਆਨ ਸਿੰਘ ਰਾੜੇਵਾਲਾ ਨਹਿਰੂ ਨੂੰ ਮਿਲੇ। ਇਸ ਮੀਟਿੰਗ ਵਿੱਚ ਮੌਲਾਨਾ ਆਜ਼ਾਦ ਤੇ ਪੰਡਤ ਪੰਤ ਵੀ ਸ਼ਾਮਿਲ ਸਨ ਪਰ ਇਸ ਮੀਟਿੰਗ ਦਾ ਕੋਈ ਨਤੀਜਾ ਨਾ ਨਿਕਲਿਆ। ਸਿਰਫ਼ ਭੀਮਸੈਂਨ ਸੱਚਰ ਨੇ ੧੦ ਨਵੰਬਰ ਦੇ ਦਿਨ ਅਕਾਲ ਤਖ਼ਤ ਸਾਹਿਬ ਆ ਕੇ ਮੁਆਫ਼ੀ ਮੰਗੀ। ਸੱਚਰ ਦੇ ਇਸ ਐਕਸ਼ਨ 'ਤੇ ਫ਼ਿਰਕੂ ਹਿੰਦੂ ਬੜੇ ਔਖੇ ਹੋਏ। ਇਸ 'ਤੇ ਸੱਚਰ ਨੇ ੧੪ ਜਨਵਰੀ ੧੯੫੬ ਨੂੰ ਚੀਫ਼ ਮਨਿਸਟਰੀ ਛੱਡ ਦਿੱਤੀ ਤੇ ਕਾਂਗਰਸ ਨੇ ਸਿੱਖਾਂ ਨੂੰ ਮਾਰਨ ਵਾਸਤੇ ਇਕ ਸਿੱਖ ਚੀਫ਼ ਮਨਿਸਟਰ ਲੈ ਆਂਦਾ। ਪ੍ਰਤਾਪ ਸਿੰਘ ਕੈਰੋਂ ਨੇ ੨੧ ਜਨਵਰੀ ੧੯੫੬ ਦੇ ਦਿਨ ਅਹੁਦੇ ਦਾ ਹਲਫ਼ ਲੈ ਲਿਆ। ਇਸ ਤੋਂ ਬਾਅਦ ਸਿੱਖਾਂ ਤੇ ਕਾਂਗਰਸ ਵਿੱਚ ਟੱਕਰ ਦਾ ਇਕ ਨਵਾਂ ਦੌਰ ਸ਼ੁਰੂ ਹੋਣ ਦੇ ਆਸਾਰ ਪੈਦਾ ਹੋ ਗਏ ਜਿਨ੍ਹਾਂ ਨੇ ਅੱਗੋਂ ਪੰਜਾਬੀ ਸੂਬਾ ਮੋਰਚਾ ੧੯੬੦ ਨੂੰ ਜਨਮ ਦਿੱਤਾ।

⊛⊛⊛



ਸ: ਭਰਪੂਰ ਸਿੰਘ ਐਮ. ਏ.



ਸ੍ਰ: ਕ੍ਰਿਪਾਲ ਸਿੰਘ ਰਈਸ ਸੁਰੇਵਾਲ
ਐਗ: ਮੈਂਬਰ ਸ਼੍ਰੋਮਣੀ ਕਮੇਟੀ



ਸ: ਜੋਗਿੰਦਰ ਸਿੰਘ ਮੁਕੇਰੀਆਂ



ਸ: ਗੁਰਬਚਨ ਸਿੰਘ ਐਡਵੋਕੇਟ
ਗੁਰਦਾਸਪੁਰ





ਸ: ਹਰਬੰਸ ਸਿੰਘ ਮਜੀਠਾ



ਤੀਜੇ ਜਥੇ ਦੇ ਜਥੇਦਾਰ
ਸ: ਪ੍ਰੇਮ ਸਿੰਘ ਲਾਲਪੁਰਾ



ਸ: ਦਲੀਪ ਸਿੰਘ ਮਾਛੀਕੇ ਚੌਥੇ ਜਥੇਦਾਰ



ਸ: ਪ੍ਰਕਾਸ਼ ਸਿੰਘ ਬਾਦਲ



ਬੀਬੀ ਜੋਗਿੰਦਰ ਕੌਰ ਰੇਡੀਓ ਸਿੰਗਰ



ਡਾ: ਕਰਤਾਰ ਸਿੰਘ 'ਬੱਬਰ'



ਸ: ਹਰਬੰਸ ਸਿੰਘ ਫ਼ਰੰਟੀਅਰਮੇਲ



ਪ੍ਰਸਿੱਧ ਇਨਕਲਾਬੀ
ਰਾਜਾ ਮਹਿੰਦਰ ਪ੍ਰਤਾਪ ਭੀ
ਮੋਰਚਾ ਵੇਖਣ ਆਏ।



ਬੀਬੀ ਗੁਰਬਚਨ ਕੌਰ ਰੋਪੜ



ਗਿਆਨੀ ਭਜਨ ਸਿੰਘ



ਜਥੇਦਾਰ ਮੋਹਨ ਸਿੰਘ ਜਲੰਧਰ



ਅਕਾਲੀ ਹੈਡਕਵਾਟਰ ਦੇ ਮੋਰਚੇ ਲਈ ਸਰਗਰਮ ਕੰਮ ਕਰਨੇ ਕੰਮ ਵਾਲੇ,
ਬੈਠੇ—ਭਾਈ ਹਰਨਾਮ ਸਿੰਘ ਗੁੱਜਰਖਾਨੀ, ਗਿਆਨੀ ਅਜਮੇਰ ਸਿੰਘ ਸਕੱਤਰ,
ਸ: ਤਾਰਾ ਸਿੰਘ ਪ੍ਰਦੇਸੀ ਤੇ ਸ: ਜੋਗਿੰਦਰ ਸਿੰਘ
ਖੜ੍ਹੇ—ਸ: ਅਰਜਨ ਸਿੰਘ, ਸ: ਟਹਿਲ ਸਿੰਘ, ਸ: ਕਰਤਾਰ ਸਿੰਘ ਸੰਧੂ





ਗਿ: ਇੰਦਰ ਸਿੰਘ ਸੀਤਾ

ਕਪਤਾਨ ਚੰਨਣ ਸਿੰਘ
ਐਲ. ਐਲ. ਬੀ. ਅਸਿਸਟੈਂਟ



ਸ: ਗੁਰਰਾਜ ਸਿੰਘ



ਜਥੇਦਾਰ ਕੇਸਰ ਸਿੰਘ ਪਠਾਨਕੋਟ



ਡਾ: ਰਵੇਲ ਸਿੰਘ ਆਹਲੂਵਾਲੀਆ
ਜਲੰਧਰ



ਸ: ਸਤਬੀਰ ਸਿੰਘ



ਗਿ: ਰਣਜੀਤ ਸਿੰਘ ਮੁਕਤਸਰ



ਸ: ਗੁਰਬਚਨ ਸਿੰਘ ਅੰਮ੍ਰਿਤਸਰ



: ਤਾਰਾ ਸਿੰਘ ਮਲੋਟਮੰਡੀ



ਸ: ਸੁਰਾਇਨ ਸਿੰਘ ਅੰਮ੍ਰਿਤਸਰ



ਬੀਬੀ ਸਤਵੰਤ ਕੌਰ ਅੰਮ੍ਰਿਤਸਰ





ਬੀਬੀ ਜੋਗਿੰਦਰ ਕੌਰ ਰੇਡੀਓ ਸਿੰਗਰ ਦਾ ਜਥਾ



ਸ: ਗਿਆਨ ਸਿੰਘ ਰਾੜੇ ਵਾਲਾ



ਬੀਬੀ ਧੰਨ ਕੌਰ ਦੀ ਅਗਵਾਈ ਹੇਠ ਪਟਿਆਲੇ
ਦਾ ਬੀਬੀਆਂ ਦਾ ਜਥਾ



ਸ: ਜੋਗਿੰਦਰ ਸਿੰਘ,
ਛੱਤੀ ਖੂਹੀ ਅੰਮ੍ਰਿਤਸਰ



ਮਿ: ਜੋਗਿੰਦਰ ਮਲਹੋਤਰਾ ਅੰਮ੍ਰਿਤਸਰ



ਸੰਤ ਕਰਤਾਰ ਸਿੰਘ ਰੋਪੜ



ਸ: ਪਵਿੱਤਰ ਸਿੰਘ ਭਾਟੀਆ, ਕਾਹਨਪੁਰ



ਸ: ਬਲਵੰਤ ਸਿੰਘ ਭਾਟੀਆ



ਸ: ਹਰਬੰਸ ਸਿੰਘ ਭਾਟੀਆ



ਸ: ਹਵੇਲਾ ਸਿੰਘ ਜੀ ਬੁੱਟਰ



ਸ: ਸਕੰਦਰ ਸਿੰਘ ਜੀ ਵੀਲਾ ਬੱਜੂ !







ਸ: ਹਰਗੁਰ ਅਨਾਦ ਸਿੰਘ ਜੀ ਬੰਗਾ



ਸ: ਗੁਰਚਰਨ ਸਿੰਘ ਜੀ 'ਗਰੀਬ' ਜਲੰਧਰ



ਚੌਧਰੀ ਕਰਤਾਰ ਸਿੰਘ ਜੀ ਐਮ.ਐਲ.ਸੀ.



ਸ: ਜੋਗਿੰਦਰ ਸਿੰਘ ਜੀ ਮੁਕੇਰੀਆਂ



ਸ: ਚਰਨਜੀਤ ਸਿੰਘ ਲੁਧਿਆਣਾ ਸ: ਪ੍ਰੀਤਮ ਸਿੰਘ ਫਗਵਾੜਾ ਸ: ਸਵਰਨ ਸਿੰਘ 'ਨਿਧੜਕ' ਪਾਨੀਪਤ







ਾ ਭਾਗ ਸਿੰਘ ਐਮ. ਐਲ. ਏ. ਸ: ਨੱਥਾ ਸਿੰਘ ਸਰਾਫ ਜਲੰਧਰ ਸ: ਪ੍ਰੀਤਮ ਸਿੰਘ ਰੋਪੜ



ੀਵਾਨ ਸਿੰਘ ਅੰਮ੍ਰਿਤਸਰ ਸ: ਖੁਸ਼ਹਾਲ ਸਿੰਘ ਪਠਾਨਕੋਟ ਸ: ਸੰਤੋਖ ਸਿੰਘ ਅੰਮ੍ਰਿਤਸਰ



ਸ: ਕਰਨੈਲ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ



ਸ: ਗੁਰਸੇਵਕ ਸਿੰਘ ਮੈਂਬਰ ਸ਼੍ਰੋਮਣੀ ਕਮੇਟੀ



ਸ: ਜਸਵੰਤ ਸਿੰਘ



ਸ: ਦਾਰਾ ਸਿੰਘ ਤਰਨ ਤਾਰਨ



ਇੰਦਰਜੀਤ ਸਿੰਘ ਕਰਨਾਲ



ਸ: ਨਰਿੰਦਰ ਸਿੰਘ ਗੁਜਰਾਲ ਅੰਬਾਲਾ



ਜਥੇਦਾਰ ਪਰਲੋਕ ਸਿੰਘ ਜੀ 'ਘੁਮਾਣ'



ਸ: ਬਲਵੰਤ ਸਿੰਘ ਜੀ ਠੇਕੇਦਾਰ
ਧਾਰੀਵਾਲ



ਜਮਾਦਾਰ ਗੁਰਚਰਨ ਸਿੰਘ ਜੀ
'ਧਰਮਸਾਲਾ'



ਸ: ਅਨੂਪ ਸਿੰਘ ਜੀ 'ਧਰਮਸਾਲਾ'



ਸ: ਸਾਧੂ ਸਿੰਘ 'ਹਮਦਰਦ'



ਸ: ਗੁਰਬਖਸ਼ ਸਿੰਘ ਬੰਨੋਆਣਾ ਜਲੰਧਰ



ਸ: ਆਤਮਾ ਸਿੰਘ ਐਮ. ਐਲ. ਏ. ਪੈਪਸੂ



ਸ: ਰਾਮਿੰਦਰ ਸਿੰਘ
ਇੰਡਸਟਰੀਅਲ ਟਾਊਨ ਜਲੰਧਰ



ਸ: ਸੰਤ ਸਿੰਘ ਤੇਗ਼



ਜਥੇਦਾਰ ਪ੍ਰੀਤਮ ਸਿੰਘ ਜੀ ਗੁਜਰਾਂ



ਸ: ਅਜਾਇਬ ਸਿੰਘ



ਪ੍ਰਿੰਸੀਪਲ ਇਕਬਾਲ ਸਿੰਘ



ਗਿ: ਲਛਮਣ ਸਿੰਘ ਜੀ ਗੰਧਰਬ
ਲੁਧਿਆਣਾ



ਲੈਫਟੀਨੈਂਟ ਕਰਨਲ
ਭਾ. ਜੋਰਾਵਰ ਸਿੰਘ ਜੀ



ਸ: ਸੰਤ ਸਿੰਘ ਜੀ ਗੁੱਜਰਖਾਨੀ



ਸ: ਜੋਧ ਸਿੰਘ ਜੀ ਠੇਕੇਦਾਰ ਲੁਧਿਆਣਾ



ਬੀਬੀ ਜੁਗਿੰਦਰ ਕੌਰ ਜਲੰਧਰ



ਸ: ਲਾਭ ਸਿੰਘ ਫੱਖਰ



ਬੀਬੀ ਕਿਰਪਾਲ ਕੌਰ



ਜਥੇਦਾਰ ਲੱਖਾ ਸਿੰਘ

ਐਡਵੋਕੇਟ
ਸ੍ਰ: ਅਜੀਤ ਸਿੰਘ ਸਰਹੱਦੀ

ਲੁਧਿਆਣੇ ਦੇ ਦੋ ਲੀਡਰ
ਜਥੇਦਾਰ ਰਣਜੀਤ ਸਿੰਘ ਨਾਜ਼
ਤੇ ਅਕਾਲੀ ਸੁੰਦਰ ਸਿੰਘ







ਜਥੇਦਾਰ ਹੀਰਾ ਸਿੰਘ ਕਥੂਨੰਗਲ,
(ਮੈਂਬਰ ਸ਼੍ਰੋ: ਗੁ: ਪ੍ਰ: ਕਮੇਟੀ)



ਸ: ਪਿਆਰਾ ਸਿੰਘ ਖਰੜ,
(ਮੈਂਬਰ ਸ਼੍ਰੋ: ਗੁ: ਪ੍ਰ: ਕਮੇਟੀ)



ਸ੍ਰੀ ਉਜਾਗਰ ਮਲ ਜੰਮੂ



ਸ: ਗੁਰਮੀਤ ਸਿੰਘ ਸੰਧੂ



ਬੀਬੀ ਹਰਨਾਮ ਕੌਰ



ਸ: ਉਮਰਾਓ ਸਿੰਘ ਜਲੰਧਰ



ਸ: ਸਵਰਨ ਸਿੰਘ ਪਨੂੰਆਂ
(ਮੈਂਬਰ ਸ਼੍ਰੋ: ਗੁ: ਪ੍ਰ: ਕਮੇਟੀ)



ਸ: ਕੁੰਦਨ ਸਿੰਘ ਫਾਜ਼ਿਲਕਾ



'ਪ੍ਰਭਾਤ' ਦੇ ਐਡੀਟਰ ਇਨਚਾਰਜ
ਲਾਲਾ ਨਾਨਕ ਚੰਦ 'ਨਾਜ਼'



ਮਾਸਟਰ ਪ੍ਰਤਾਪ ਸਿੰਘ ਐਮ. ਐਲ. ਏ.



ਪ੍ਰਸਿੱਧ ਅਕਾਲੀ ਲੀਡਰ
ਸਰਦਾਰ ਅਮਰ ਸਿੰਘ ਦੁਸਾਂਝ



ਪਟਿਆਲੇ ਦੀ ਬੀਬੀ ਵਿਦਿਆ ਕੌਰ
ਜੋ ਜੱਥਾ ਲੈ ਕੇ ਆਈ



ਬਾਬਾ ਜੀਵਨ ਸਿੰਘ ਜੀ ਦੁੱਗਲ ਜਲੰਧਰ



ਸ: ਮੱਖਣ ਸਿੰਘ ਮੈਂਬਰ ਸ਼੍ਰੋ: ਕਮੇਟੀ



ਅਕਾਲੀ ਅਤਰ ਸਿੰਘ



ਸ: ਪੂਰਨ ਸਿੰਘ 'ਜੋਸ਼' ਅੰਮ੍ਰਿਤਸਰ



ਸ: ਹਰੀ ਸਿੰਘ ਅੰਮ੍ਰਿਤਸਰ

ਰਾਜਾ ਨਰਿੰਦਰ ਸਿੰਘ ਨਾਭਾ



ਰਭਜਨ ਸਿੰਘ ਹੁਸ਼ਿਆਰਪੁਰ ਸ: ਮਹਿੰਦਰ ਸਿੰਘ ਰੋਪੜ ਸ: ਚਰਨਜੀਤ ਸਿੰਘ ਹੁਸ਼ਿਆਰਪੁ



ਜਃ ਸੰਪੂਰਨ ਸਿੰਘ ਰਾਮਾ



ਸਃ ਭੂਪਿੰਦਰ ਸਿੰਘ ਮਾਨ



ਬੇਦੀ ਰਛਪਾਲ ਸਿੰਘ



ਸਃ ਨਰਿੰਦਰ ਸਿੰਘ ਭੁਲੇਰ



ਜਥੇਦਾਰ ਹਰਨਾਮ ਸਿੰਘ ਜੀ ਪਾਨੀਪਤ



ਸ: ਸਰਮੁਖ ਸਿੰਘ ਜੀ ਐਡਵੋਕੇਟ ਰੋਪੜ







ਗਿਆਨੀ ਦਲੀਪ ਸਿੰਘ ਜੀ "ਸੂਦਨ"



ਸ: ਜੋਗਿੰਦਰ ਸਿੰਘ ਜੀ ਰੇਖੀ



ਸ: ਦੇਵਿੰਦਰ ਸਿੰਘ ਜੀ ਐਮ. ਐਲ. ਏ.



ਸੁਰਗੀਯ ਸ: ਸੁੰਦਰ ਸਿੰਘ ਜੀ ਠੇਕੇਦਾਰ



ਸ: ਕਰਤਾਰ ਸਿੰਘ ਦਿੱਲੀ



ਸ: ਜੋਗਿੰਦਰ ਸਿੰਘ ਡਬਵਾਲੀ



ਸ: ਪ੍ਰਦੁਮਨ ਸਿੰਘ ਹੁਸ਼ਿਆਰਪੁਰ



ਸ. ਪ੍ਰੇਮ ਸਿੰਘ 'ਚਮਕ' ਚਮਕੌਰ



ਸ: ਰਾਜਿੰਦਰ ਸਿੰਘ 'ਰਾਣਾ' ਜਲੰਧਰ



ਸ: ਨਰੈਣ ਸਿੰਘ ਖੁਰਾਣਾ ਅੰਮ੍ਰਿਤਸਰ



ਗ੍ਰੰਥੀ ਕ੍ਰਿਪਾਲ ਸਿੰਘ ਰੋਪੜ     ਸ: ਤੀਰਥ ਸਿੰਘ ਮੋਗਾ     ਸ: ਚਾਨਣ ਸਿੰਘ ਅੰਮ੍ਰਿਤਸਰ

ਸ: ਨਰੈਣ ਸਿੰਘ ਪਟਿਆਲਾ



ਸ: ਮਨਮੋਹਨ ਸਿੰਘ ਪਟਿਆਲਾ     ਸ: ਹਰਨਾਮ ਸਿੰਘ ਬਜਾਜ਼, ਅੰਬਾਲਾ     ਸ: ਨਰੈਣ ਸਿੰਘ ਹੁਸ਼ਿਆਰਪੁ



ਸ: ਮਨਮੋਹਨ ਸਿੰਘ ਕਾਹਨਪੁਰ

ਸ: ਜਸਵੰਤ ਸਿੰਘ ਤਰਨ ਤਾਰਨ     ਸ: ਭਾਨ ਸਿੰਘ ਵਕੀਲ ਲੁਧਿਆਣਾ



ਸ: ਹਰਨਾਮ ਸਿੰਘ ਜੀ ਮਾਛੀਵਾੜਾ



ਗਿਆਨੀ ਰਾਮ ਸਿੰਘ ਜੀ ਢਾਡੀ
ਝਾਬੇਵਾਲ



ਸ: ਜੋਗਿੰਦਰ ਸਿੰਘ ਜੀ ਪੰਡੋਰੀ



ਵੈਦ ਕੇਸਰ ਸਿੰਘ ਜੀ ਲਧਿਆਣਾ